# ਵਰਿਆਮ

ਸਾਲ ਚੌਵੀਵਾਂ
ਫਰਵਰੀ ੧੯੯੯







ਉਪਰਲੀ ਤਸਵੀਰ : ਪਿੰਡ ਜੋਗਾ (ਮਾਨਸਾ) ਵਿਚ 'ਮੇਲਾ ਦੇਸ਼ ਭਗਤਾਂ ਦਾ ਨਾਮਧਾਰੀ ਲਹਿਰ ਨੂੰ ਸਮਰਪਿਤ' ਵਿਚ ਸ਼ੁਸ਼ੋਭਿਤ ਸਤਿਗੁਰੂ ਜਗਜੀਤ ਸਿੰਘ ਜੀ। ਉਹਨਾਂ ਦੇ ਖੱਬੇ ਪਾਸੇ ਸ੍ਰੀਮਤੀ ਅਤੇ ਕਾਮਰੇਡ ਜੰਗੀਰ ਸਿੰਘ ਜੋਗਾ ਅਤੇ ਸੱਜੇ ਪਾਸੇ ਬਾਬਾ ਭਗਤ ਸਿੰਘ ਬਿਲਗਾ ਪ੍ਰਧਾਨ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਬੈਠੇ ਹਨ।

ਹੇਠਲੀ ਤਸਵੀਰ : ਜੋਗਾ ਪਿੰਡ ਦੇ ਸਰਪੰਚ ਕਾਮਰੇਡ ਬਿੱਕਰ ਸਿੰਘ ਅਤੇ ਹੋਰ ਪੰਚਾਇਤ ਮੈਂਬਰ ਸਤਿਗੁਰੂ ਜੀ ਦਾ ਅਭਿਨੰਦਨ ਕਰਦੇ ਹੋਏ। ਡਾ. ਹਰਮੰਦਰਜੀਤ ਕੌਰ ਵੀ ਸਰਪੰਚ ਹੋਰਾਂ ਦੇ ਨਾਲ ਖੜ੍ਹੇ ਹਨ।

# ਵਰਿਆਮ

ਫਰਵਰੀ ੧੯੯੯ ਜਿਲਦ--੨੪ ਅੰਕ - ੪


ਤਤਕਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੨-੩-੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੬੦੦.੦੦ ,, |
| ਜੀਵਨ ਮੈਂਬਰ | ੧੦੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
ਸਾਮ੍ਹਣੇ ਸੈਂਟਰਲ ਟਾਊਨ
ਜਲੰਧਰ ੧੪੪੦੦੧

Office Address :
Monthly WARIAM
(Punjabi)
Ladowali Road,
Opp. Central Town,
Jalandhar-144001

ਫੋਨ—ਦਫਤਰ : ੨੨੨੫੪੩
ਘਰ : ੫੬੨੮੯

Ph. 222543 (O)
56289 (R)

ਸੰਪਾਦਕੀ

# ਗੰਭੀਰ ਖਤਰੇ ਦੇ ਸੰਕੇਤ

ਇਹ ਸਤਰਾਂ ਭਾਰਤ ਦੇ ਗਣਤੰਤਰ ਦਿਵਸ ਦੀ ਪੂਰਵ-ਸੰਧਿਆ ਨੂੰ ਲਿਖਣੀਆਂ ਸ਼ੁਰੂ ਕੀਤੀਆਂ ਹਨ। ਭਾਰਤ ਦੇ ਗਣਤੰਤਰ ਦਿਵਸ ਦੀ ਆਪਣੀ ਮਹਾਨਤਾ ਹੈ। ਏਸ਼ੀਆਈ ਮਹਾਂਦੀਪ ਵਿਚ ਭਾਰਤ ਦੀ ਜਮਹੂਰੀਅਤ ਮੰਨੀ-ਪ੍ਰਮੰਨੀ ਹੈ। ਆਜ਼ਾਦੀ ਤੋਂ ਬਾਅਦ ਇਥੇ ਕਈ ਵਾਰ ਚੋਣਾਂ ਹੋ ਚੁਕੀਆਂ ਹਨ। ਤਕਰੀਬਨ ਸਾਰੀਆਂ ਰਾਜਸੀ ਪਾਰਟੀਆਂ ਕਿਸੇ ਨਾ ਕਿਸੇ ਵੇਲੇ ਰਾਜ-ਭਾਗ ਦਾ ਸੁਖ ਮਾਣ ਚੁਕੀਆਂ ਹਨ ਆਜ਼ਾਦੀ ਦੀ ਅਰਧ-ਸ਼ਤਾਬਦੀ ਮਨਾਈ ਜਾ ਚੁਕੀ ਹੈ। ਭਾਰਤ ਪ੍ਰਮਾਣੂ ਸ਼ਕਤੀ ਬਣ ਚੁਕਿਆ ਹੈ। ਭਾਰਤ ਦੇ ਲੋਕ ਬਦੇਸ਼ੀ ਧਰਤੀਆਂ—ਕੈਨੇਡਾ ਆਦਿ ਦੇਸ਼ਾਂ ਵਿਚ ਮੰਤਰੀ ਦੀਆਂ ਪਦਵੀਆਂ ਤਕ ਵੀ ਪੁਜੇ ਹਨ। ਪੁਲਾੜ ਖੋਜ ਅਤੇ ਮਿਜ਼ਾਈਲਾਂ ਬਣਾਉਣ ਵਿਚ ਭਾਰਤ ਕਿਸੇ ਤੋਂ ਪਿੱਛੇ ਨਹੀਂ। ਗਣਤੰਤਰ ਦਿਵਸ ਦੀ ਪਰੇਡ ਵਿਚ ਸਾਰਾ ਕੁਝ ਪ੍ਰਦਰਸ਼ਤ ਕੀਤਾ ਜਾਵੇਗਾ। ਇਕ ਸ਼ਾਨਾਂਮੱਤੀ ਪਰੇਡ ਵਿਚ ਸਭ ਕੁਝ ਦੱਸਿਆ ਜਾਵੇਗਾ। ਭਾਰਤ ਦੀ ਇਹ ਗਣਤੰਤਰ ਦਿਵਸ ਦੀ ਪਰੇਡ ਦੀਆਂ ਸੰਸਾਰ ਵਿਚ ਧੁੰਮਾਂ ਹਨ ਅਤੇ ਇਹ ਬਹੁਤ ਰੰਗੀਨ ਮੰਨੀ ਗਈ ਹੈ। ਵਿਦੇਸ਼ਾਂ ਵਿਚ ਲੋਕ ਟੈਲੀਵੀਜ਼ਨ ਰਾਹੀਂ ਜਾਂ ਵੀਡੀਓ ਟੇਪਾਂ ਰਾਹੀਂ ਇਸ ਦਾ ਨਜ਼ਾਰਾ ਮਾਣਦੇ ਹਨ। ਪਰ ਪੂਰਵ-ਸੰਧਿਆ ਦੀਆਂ ਖ਼ਬਰਾਂ ਰਾਸ਼ਟਰਪਤੀ ਜੀ ਦੇ ਭਾਸ਼ਨ ਦੀ ਰਸਮੀ ਵਿਆਖਿਆ ਨਾਲੋਂ ਇਕ ਹੋਰ ਗੱਲ ਨਾਲ ਜ਼ਿਆਦਾ ਭਰਪੂਰ ਹਨ—ਉੜੀਸਾ ਵਿਚ ਇਕ ਆਸਟਰੇਲੀਅਨ ਸਮਾਜ ਸੇਵਕ ਦਾ ਆਪਣੇ ਦੋ ਬੱਚਿਆਂ ਸਮੇਤ ਜੀਂਦੇ ਜੀ ਸਾੜ ਦੇਣ ਦੀਆਂ ਅਣਮਨੁੱਖੀ ਖ਼ਬਰਾਂ ਨਾਲ।

ਆਸਟਰੇਲੀਆ ਤੋਂ ਆਇਆ ਅਠਵੰਜਾ ਸਾਲ ਦਾ ਗ਼ਰਾਮ ਸਟੀਵਰਟ, ਉੜੀਸਾ ਵਿਚ ਚੌਤੀ ਸਾਲ ਤੋਂ ਮਿਸ਼ਨਰੀ ਕਾਰਜ ਕਰ ਰਿਹਾ ਸੀ। ਉਹ, ਉਸਦੀ ਪਤਨੀ, ਦੋ ਪੁੱਤਰ ਅਤੇ ਇਕ ਧੀ ਨਾਲ ਇਥੇ ਹੀ ਰਹਿ ਰਹੇ ਸਨ। ਉਹ ਈਸਾਈ ਧਰਮ ਨਾਲ ਸੰਬੰਧਤ ਸਨ ਅਤੇ ਇਥੇ ਸੇਵਾ-ਕਾਰਜ ਕਰ ਰਹੇ ਸਨ। ਉਹ ਕੋੜ੍ਹ ਦੇ ਰੋਗੀਆਂ ਵਿਚ ਸੇਵਾ ਕਰਦੇ ਸਨ ਅਤੇ ਇਸ ਮੰਤਵ ਲਈ ਇਕ ਹਸਪਤਾਲ ਵੀ ਬਣਾਇਆ ਹੋਇਆ ਸੀ। ਗ਼ਰਾਮ ਸਟੀਵਰਟ ਆਪਣੀ ਸੇਵਾ ਕਾਰਜ ਦੇ ਸੰਬੰਧ ਵਿਚ ਦੁਰਾਡੇ ਥਾਂ ਗਿਆ ਸੀ। ਰਾਤ ਪਿੰਡ ਵਿਚ ਕੱਟਣ ਲਈ ਉਹ ਆਪਣੇ ਦੋ ਪੁੱਤਰਾਂ (੭ ਸਾਲ ਤੇ ੯ ਸਾਲ) ਨਾਲ ਸਟੇਸ਼ਨ ਵੈਗਨ ਗੱਡੀ ਵਿਚ ਹੀ ਸੌਂ ਗਿਆ। ਇਥੇ ਹੀ ੧੦੦ ਕੁ ਬੰਦਿਆਂ ਦੀ ਭੀੜ ਨੇ ਇਕੱਠੇ ਹੋ ਕੇ ਗੱਡੀ ਤੇ ਪੈਟਰੋਲ ਪਾ ਕੇ ਅੱਗ ਲਾ ਦਿਤੀ। ਅੰਦਰੋਂ ਕਿਸੇ ਨੂੰ ਨਿਕਲਣ ਵੀ ਨਾ ਦਿਤਾ ਅਤੇ ਨਾ ਕਿਸੇ ਨੂੰ ਮਦਦ ਕਰਨ ਦਤੀ। ਤਿੰਨੇ ਪਿਓ ਪੁੱਤ ਕਬਾਬ ਬਣਾ ਦਿਤੇ। ਉਹਨਾਂ ਦੇ ਧਰਮ ਦੇ ਕੰਮ ਦੇ ਮੁਕਾਬਲੇ ਵਿਚ 'ਪੁੰਨ' ਦਾ ਕੰਮ ਕੀਤਾ।

ਇਸੇ ਹੀ ਦਿਨ ਦੀ ਹੋਰ ਖ਼ਬਰ ਸੂਰਤ ਗੁਜਰਾਤ ਤੋਂ ਹੈ। ਈਸਾਈਆਂ ਦੇ ਪ੍ਰਾਰਥਨਾ ਕਰਨ ਵਾਲੇ ਦੋ ਹਾਲਾਂ 'ਤੇ ਹਮਲੇ ਹੋਏ ਹਨ ਫਰਨੀਚਰ ਭੰਨ ਦਿਤੇ ਗਏ ਹਨ।

ਗੁਜਰਾਤ ਵਿਚ ਹੀ ਪਹਿਲਾਂ ਵੀ ਈਸਾਈਆਂ ਦੇ ਗਿਰਜਾ ਘਰ ਹਮਲੇ ਕਰਕੇ, ਸਾੜੇ ਗਏ। ਪ੍ਰਧਾਨ ਮੰਤਰੀ ਜੀ ਨੂੰ ਵੀ ਉਥੋਂ ਦਾ ਦੌਰਾ ਕਰਨਾ ਪਿਆ। ਦਸਿਆ ਜਾਂਦਾ ਹੈ ਕਿ ਇਹ ਇਸ ਗੱਲ ਦੇ ਰੋਸ ਵਜੋਂ ਕੀਤਾ ਗਿਆ ਕਿ ਈਸਾਈ ਧਰਮ ਵਾਲੇ ਧਰਮ ਪਰਿਵਰਤਨ ਕਰਦੇ ਹਨ। ਪ੍ਰਧਾਨ ਮੰਤਰੀ ਜੀ ਨੇ ਇਹ ਬਿਆਨ ਵੀ ਦਿਤਾ ਕਿ ਧਰਮ ਪਰਿਵਰਤਨ ਦੇ ਮਾਮਲੇ ਵਿਚ ਕੌਮੀ ਬਹਿਸ ਹੋਣੀ ਚਾਹੀਦੀ ਹੈ। ਸਵਾਲ ਪੈਦਾ ਹੁੰਦਾ ਹੈ ਕਿ ਧਰਮ ਪਰਿਵਰਤਨ ਕਿੰਨ੍ਹਾਂ ਦਾ ਹੁੰਦਾ ਹੈ? ਇਹ ਗਰੀਬਾਂ, ਦਾ ਆਦੀ ਵਾਸੀਆਂ ਦਾ ਅਤੇ ਅਤਿ ਪੱਛੜੀਆਂ ਜਾਤੀਆਂ ਦਾ ਹੀ ਹੁੰਦਾ ਹੈ। ਅਤੇ ਇਹ ਧਰਮ ਦੀ ਤਬਦੀਲੀ ਰੋਕਣ ਦਾ ਰਾਹ ਲੱਭਿਆ ਹੈ ਬੰਦੇ ਸਾੜ ਦਿਓ ਗਿਰਜੇ ਫੂਕ ਦਿਓ।

ਆਦਮੀ ਧਰਮ ਤਬਦੀਲ ਕਿਉਂ ਕਰਦਾ ਹੈ। ਬਹੁਤ ਘੱਟ ਹਨ ਜੋ ਵਿਸ਼ਵਾਸ ਕਾਰਨ ਇਹ ਕਰਦੇ ਹਨ। ਬਹੁਤੇ ਗਰੀਬ ਸੁਰੱਖਿਆ ਕਾਰਨ ਕਰਦੇ ਹਨ। ਸਿਆਸੀ ਹਿੱਤ ਵੀ ਹੁੰਦੇ ਹਨ। ਸਾਰੇ ਹੀ ਧਰਮਾਂ ਪਿਛੇ ਸਿਆਸੀ ਹਿੱਤਾਂ ਵਾਲੇ ਲੋਕ ਹੁੰਦੇ ਹਨ ਪਰ ਇਹ ਗੱਲ ਵੀ ਤਾਂ ਸੂਰਜ ਵਾਂਗ ਸੱਚ ਹੈ ਕਿ ਇਹ ਲੋਕ ਧਿਆਨ ਅਤੇ ਪਿਆਰ ਦੇ ਭੁੱਖੇ ਵੀ ਹਨ। ਜਦੋਂ ਸਦੀਆਂ ਤੱਕ ਇਹ ਤ੍ਰਿਸਕਾਰੇ ਰਹੇ ਤਾਂ ਈਸਾਈ ਮਿਸ਼ਨਰੀਆਂ ਨੇ ਇਹਨਾਂ ਨੂੰ ਪਿਆਰ ਨਾਲ ਆਪਣੇ ਵੱਲ ਖਿਚਿਆ। ਉਹਨਾਂ ਦੀ ਸੇਵਾ ਕੀਤੀ, ਸੰਭਾਲ ਕੀਤੀ, ਵਿਦਿਆ ਦਿੱਤੀ। ਸਾਰੀ ਦੁਨੀਆ ਉਤੇ ਈਸਾਈ ਧਰਮ ਦੇ ਪਰਚਾਰ ਦਾ ਮੁਖ ਸਾਧਨ ਹੀ ਸੇਵਾ ਹੈ। ਅਫਰੀਕਾ ਦੇ ਜੰਗਲਾਂ ਦੇ ਜੰਗਲ ਇਹਨਾਂ ਨੇ ਗਾਹ ਮਾਰੇ ਹਨ ਅਤੇ ਲੋਕਾਂ ਵਿਚ ਪਰਚਾਰ ਕੀਤਾ ਹੈ ਸੇਵਾ ਰਾਹੀਂ।

ਜੇ ਕਿਸੇ ਧਰਮ ਨੂੰ ਇਹਨਾਂ ਤੋਂ ਖਤਰਾ ਹੈ ਤਾਂ ਇਹ ਵੀ ਸੇਵਾ ਕਾਰਜ ਕਰਨ। ਇਸ ਕੇਸ ਵਿਚ ਕਸੂਰਵਾਨ ਭਾਵੇਂ ਕੋਈ ਨਿਕਲੇ, ਕੌਣ ਫੜਿਆ ਜਾਂਦਾ ਹੈ, ਕਿਸ ਨੂੰ ਸਜ਼ਾ ਹੁੰਦੀ ਹੈ ਇਹ ਮਸਲਾ ਵਖਰਾ ਹੈ। ਗੱਲ ਤਾਂ ਇਹ ਹੈ ਕਿ ਜਿਹੜੇ ਪਰਚਾਰ ਤੋਂ ਪ੍ਰਭਾਵਿਤ ਹੋ ਕੇ ਲੋਕਾਂ ਨੇ ਇਹ ਕਾਰੇ ਕੀਤੇ ਹਨ ਉਸ ਦਾ ਕੀ ਇਲਾਜ ਹੈ ?

ਗੱਲ ਤਾਂ ਸਾਹਮਣੇ ਹੈ। ਮਰਨ ਵਾਲੇ ਦੀ ਵਿਧਵਾ ਨੇ ਕਿਹਾ ਹੈ ਕਿ ਦੋਸ਼ੀਆਂ ਨੂੰ ਮਾਫ ਕਰ ਦਿਤਾ ਜਾਵੇ। ਧੀ ਨੇ ਵੀ ਕਿਹਾ ਹੈ। ਉਹਨਾਂ ਕਿਹਾ ਹੈ ਕਿ ਜੀਸਿਜ਼ (ਈਸਾ) ਨੇ ਸਾਨੂੰ ਇਹ ਸਿਖਾਇਆ ਹੈ ਕਿ ਦੁਸ਼ਮਨਾਂ ਨੂੰ ਮਾਫ ਕਰ ਦਿਤਾ ਜਾਵੇ। ਉਹਨਾਂ ਦੀ ਇਕ ਗੱਲ ਨਾਲ ਹੀ ਕਿਰਦਾਰ ਦਾ ਫਰਕ ਤਾਂ ਸਾਹਮਣੇ ਆਇਆ ਹੈ। ਜੇ ਮਜ਼ਹਬੀ ਜੰਗ ਹੀ ਲੜਨੀ ਹੈ ਤਾਂ ਲੜੋ ਸੇਵਾ ਕਾਰਜਾਂ ਦੇ ਹਥਿਆਰ ਨਾਲ। ਵਧ ਤੋਂ ਵਧ ਲੋਕਾਂ ਵਿਚ ਜਾਓ, ਗਰੀਬਾਂ 'ਚ ਜਾਓ, ਉਹਨਾਂ ਨੂੰ ਪੜ੍ਹਾਓ, ਲਿਖਾਓ, ਰੁਜ਼ਗਾਰ ਦੇ ਯੋਗ ਬਣਾਓ। ਸੇਵਾ ਆਸ਼ਰਮ, ਹਸਪਤਾਲ ਖੋਲੋ। ਬੰਦੇ ਸਾੜ ਕੇ ਜਾਂ ਗਿਰਜੇ ਢਾਹ ਕੇ ਜਾਂ ਮਸੀਤਾਂ ਢਾਹ ਕੇ ਤਾਂ ਬਾਜ਼ੀ ਤੁਸੀਂ ਜਿੱਤ ਨਹੀਂ ਸਕਦੇ।

ਖਬਰਾਂ ਹੋਰ ਵੀ ਹਨ ਮਜ਼ਹਬੀ ਜਨੂੰਨ ਦੀਆਂ। ਬੰਗਾਲ ਵਿਚ ਸੁਰਸਤੀ ਦੇਵੀ ਦੀਆਂ ੩੦ ਮੂਰਤੀਆਂ ਦੇ ਸਿਰ ਭੰਨ ਦਿਤੇ ਹਨ। ਇਹ ਰੁਝਾਨ ਬੜਾ ਖਤਰਨਾਕ ਹੈ। ਜੇ ਇਸਨੂੰ ਠਲ੍ਹ ਨਾ ਪਾਈ ਗਈ ਤਾਂ ਦੇਸ਼ ਦਾ ਜੋ ਨੁਕਸਾਨ ਹੋਣਾ ਹੈ ਉਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ।

ਇਹ ਅੰਕ ਛਪਣ ਤੋਂ ਪਹਿਲਾਂ ਹੀ ਖਬਰ ਆਈ ਹੈ ਕਿ ਬਿਹਾਰ ਵਿਚ ਰਣਬੀਰ ਸੈਨਾ ਨੇ ਇਕ ਪਿੰਡ ਵਿਚ ਕਤਲੇਆਮ ਕਰਕੇ ਅਨੇਕਾਂ ਬੰਦੇ ਮਾਰ ਦਿਤੇ ਹਨ। ਇਕ ਪਿੰਡ ਵਿਖ ਸੌ ਕੁ ਬੰਦੇ ਆ ਕੇ ਚਾਂਗਰਾਂ ਮਾਰਦੇ ਰਹੇ ਪਰ ਸਰਕਾਰ ਨੂੰ ਪਤਾ ਤਕ ਨਾ ਚਲਿਆ। ਗਰੀਬ ਬੰਦੇ ਜਿਨ੍ਹਾਂ ਦਾ ਕਿਸੇ ਪਾਰਟੀ ਨਾਲ ਲੈਣਾ ਦੇਣਾ ਨਹੀਂ ਮੌਤ ਦੇ ਘਾਟ ਉਤਾਰ ਦਿਤੇ। ਜੇ ਕਿਸੇ ਪਾਰਟੀ ਨਾਲ ਸਰੋਕਾਰ ਹੋਵੇ ਵੀ ਤਾਂ ਵੀ ਉਸ ਨੂੰ ਜਾਨੋਂ ਖਤਮ ਕਰਨਾ ਬੁਰੀ ਗੱਲ ਹੈ ਪਰ ਮਾਸੂਮ ਲੋਕਾਂ ਦੇ ਕਤਲ ਤਾਂ ਉਸ ਤੋਂ ਵੀ ਭੈੜੀ ਗੱਲ ਹੈ।

ਗੱਲ ਸਰਕਾਰ ਡਿੱਗਣ ਦੀ ਨਹੀਂ। ਇਹ ਤਾਂ ਜਾਂਦੀਆਂ ਆਉਂਦੀਆਂ ਰਹਿੰਦੀਆਂ ਹਨ। ਗੱਲ ਭਾਰਤ ਦੀ ਜਮਹੂਰੀ-ਅਤ ਦੀ ਵੀ ਹੈ। ਜਿੰਨਾਂ ਅਕਸ ਭਾਰਤ ਦਾ ਇਹਨਾਂ ਘਟਨਾਵਾਂ ਨਾਲ ਦੁਨੀਆਂ ਵਿਚ ਵਿਗੜਿਆ ਹੈ। ਇਸ ਨਾਲ ਭਾਰਤ ਦੀ ਏਕਤਾ, ਇਸ਼ ਦੀ ਆਜ਼ਾਦੀ ਅਤੇ ਜਮਹੂਰੀਅਤ ਨੂੰ ਗੰਭੀਰ ਖਤਰਾ ਹੈ।

## ਸ਼ੁਭ ਸੰਕੇਤ

ਮਲੇਰਕੋਟਲਾ ਦੇ ਸ਼ਹੀਦਾਂ ਦੀ ਯਾਦ ਵਿਚ ਹਰ ਸਾਲ ੧੭-੧੮ ਜਨਵਰੀ ਨੂੰ ਸ਼ਹੀਦੀ ਸਮਾਰਕ ਤੇ ਮੇਲਾ ਹੁੰਦਾ ਹੈ। ਇਸ ਵਾਰ ਸਟੇਟ ਲੈਵਲ ਦਾ ਸਮਾਗਮ ਸੀ। ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵੀ ਆਏ, ਕੇਂਦਰੀ ਮੰਤਰੀ ਸ. ਸੁਰਜੀਤ ਸਿੰਘ ਬਰਨਾਲਾ ਵੀ ਆਏ ਅਤੇ ਪੰਜਾਬ ਦੀ ਸਾਬਕ ਮੁਖ ਮੰਤਰੀ ਬੀਬੀ ਰਾਜਿੰਦਰ ਕੌਰ ਭੱਠਲ ਨੇ ਵੀ ਆ ਕੇ ਅਕੀਦਤ ਪੇਸ਼ ਕੀਤੀ। ਹੋਰ ਵੀ ਬਹੁਤ ਸਾਰੇ ਵਿਦਵਾਨ ਅਤੇ ਬੁਲਾਰੇ ਆਏ ਹੋਏ ਸਨ। ਪਰ ਇਕ ਆਵਾਜ਼ ਜੋ ਓਥੇ ਆਈ ਅਤੇ ਜੋ ਉਸ ਦਿਨ ਦੀਆਂ ਖਬਰਾਂ 'ਚ ਨਾ ਆਈ, ਉਹ ਪਹਿਲੀ ਵਾਰ ਸੁਨਣ ਨੂੰ ਮਿਲੀ। ਪਾਕਿਸਤਾਨ ਦੇ ਪੰਜਾਬੀ ਲੇਖਕ ਜੋ ਅਜ ਕਲ੍ਹ ਸਵੀਡਨ ਵਿਚ ਰਹਿ ਰਹੇ ਹਨ ਜਨਾਬ ਆਸਫ਼ ਸ਼ਾਹਕਾਰ ਨੇ ਵੀ ਇਸ ਦੀਵਾਨ ਨੂੰ ਸੰਬੋਧਨ ਕੀਤਾ। ਪਾਕਿਸਤਾਨ ਟੈਲੀਵੀਜ਼ਨ ਤੇ ਉਹ ਕਾਫੀ ਸਮਾਂ ਕੰਮ ਕਰ ਚੁਕੇ ਹਨ। ਉਹਨਾਂ ਨੇ ਕਿਹਾ ਕਿ "ਇਹ ਜਿਹੜੇ ਸ਼ਹੀਦ ਹਨ, ਇਹ ਸਭ ਦੇ ਸਾਂਝੇ ਹਨ। ...ਇਹ ਵਾਹਗਿਓਂ ਪਾਰ ਦੇ ਲੋਕਾਂ ਦੇ ਵੀ ਹਨ—ਭਾਵ ਪਾਕਿਸਤਾਨ ਵਿਚ ਵਸਦੇ ਲੋਕਾਂ ਦੇ ਵੀ।" ਇਹ ਗੱਲ ਭਾਵੇਂ ਸੁਨਣ ਨੂੰ ਅਜੀਬ ਲੱਗੇ, ਪਰ ਇਹ ਗੱਲ ਹਕੀਕਤ ਹੈ ਕਿ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਐਸੇ ਲੋਕ ਹਨ ਜੋ ਪੰਜਾਬੀਅਤ ਦੇ ਸਾਂਝੇ ਵਿਰਸੇ ਦੀ ਗੱਲ ਕਰਦੇ ਹਨ। ਜੇ ਨਾਮਧਾਰੀਆਂ ਬਾਰੇ ਸਰਕਾਰ ਦੇ ਕਾਗਜ਼ਾਂ ਨੂੰ ਫਰੋਲੋ ਅਤੇ ਉਸ ਵਿਚੋਂ ਅੰਗਰੇਜ਼ੀ ਸਰਕਾਰ ਦਾ ਰਵੱਈਆ ਪੜ੍ਹੋ, ਤਾਂ ਸਾਫ਼ ਦਿਸ ਪਵੇਗਾ ਕਿ ਉਹਨਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਗੀ ਸਮਝਕੇ ਹੀ ਜਲਾਵਤਨ ਕੀਤਾ ਸੀ। ਮਾਲੇਰਕਟਲਾ ਵਿਚ ਵੀ ਸਿੰਘਾਂ ਨੂੰ ਸਰਕਾਰ ਦੇ ਬਾਗੀ ਕਰਾਰ ਦੇ ਕੇ ਹੀ ਤੋਪਾਂ ਨਾਲ ਉਡਾਇਆ ਗਿਆ ਸੀ। ਕਿਸੇ ਹੋਰ 'ਜੁਰਮ' ਦੀ ਸਜ਼ਾ ਵਾਸਤੇ ਏਨੀ ਸਖਤੀ ਦੀ ਲੋੜ ਨਹੀਂ ਸੀ। ਬਾਦ ਵਿਚ ਵੀ ਜੋ ਸਖਤੀਆਂ ਕੀਤੀਆਂ ਗਈਆਂ ਉਹਨਾਂ ਤੋਂ ਸਾਫ ਦਿਸਦਾ ਹੈ ਕਿ ਅੰਗਰੇਜ਼ੀ ਸਰਕਾਰ ਨੂੰ ਕਿੰਨਾ ਡਰ ਸੀ ਅਤੇ ਲੋਕਾਂ ਉਤੇ ਆਪਣੀ ਪ੍ਰਭੂਸੱਤਾ ਦਾ ਸਿੱਕਾ ਜਮਾਉਣ ਵਾਸਤੇ ਹੀ ਇਹ ਸਖਤ ਕਾਰਵਾਈ ਕੀਤੀ ਗਈ ਸੀ। ਸਤਿਗੁਰੂ

ਰਾਮ ਸਿੰਘ ਜੀ ਨੇ ਬਦੇਸ਼ੋਂ ਭੇਜੇ ਹੁਕਮਨਾਮੇ ਵਿਚ ਲਿਖਿਆ ਹੈ ਕਿ "ਮੇਰੇ ਸਰੀਰ ਦਾ ਕਾਲ ਵਰਗਾ ਭੈ ਹੈ ਏਨਾ ਨੂੰ...

ਜਿਉਂ ਜਿਉਂ ਇਹ ਗੱਲਾਂ ਲੋਕਾਂ ਸਾਹਮਣੇ ਆਣਗੀਆਂ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸ਼ਹੀਦਾਂ ਦੀ ਮਾਨਤਾ ਵਧਣੀ ਹੀ ਵਧਣੀ ਹੈ। ਸਾਰੀਆਂ ਸਿਆਸੀ ਧਿਰਾਂ ਵਲੋਂ ਮਾਨਤਾ ਅਤੇ ਹੁਣ ਪਾਕਿਸਤਾਨ ਵਿਚ ਇਹਨਾਂ ਦਾ ਅਪਣਾਏ ਜਾਣ ਦੀ ਗੱਲ ਇਸੇ ਗੱਲ ਦਾ ਹੀ ਸੰਕੇਤ ਹੈ। ਗੱਲ ਹੋਰ ਵੀ ਹੈ। ਪੰਜਾਬੀਆਂ ਦੇ ਸੁਭਾਅ ਦੀ ਕਿ ਇਹਨਾਂ ਵਿਚ ਸਾਂਝ ਦੀ ਤੰਦ ਕਿਸੇ ਨਾ ਕਿਸੇ ਰੂਪ ਵਿਚ ਕਾਇਮ ਰਹਿੰਦੀ ਹੈ। ਅੱਜ ਜਦੋਂ ਅਪਣੇ ਅਪਣੇ ਸ਼ਹੀਦ ਹਨ ਅਤੇ ਅਪਣੇ ਅਪਣੇ ਹੀਰੋ ਤਾਂ ਸਾਂਝੀ ਸੋਚ ਵਾਲੇ ਬੰਦਿਆਂ ਦੀ ਆਵਾਜ ਦਾ ਉਚਾ ਹੋਣਾ ਸ਼ੁਭ ਸੰਕੇਤ ਹੈ।

ਮਲੇਰਕੋਟਲੇ ਸਮਾਗਮ ਤੋਂ ਪਹਿਲਾਂ ਇਕ ਸਮਾਗਮ ਜੋਗਾ ਪਿੰਡ ਵਿਚ ਹੋਇਆ। ਉਹ ਵੀ ਨਾਮਧਾਰੀ ਸ਼ਹੀਦਾਂ ਨੂੰ ਸਮਰਪਿਤ ਸੀ। ਇਸ ਪਿੰਡ ਦੇ ਚਾਰ ਸ਼ਹੀਦ ਮਲੇਰਕੋਟਲੇ ਦੇ ਸਾਕੇ ਨਾਲ ਸੰਬੰਧਤ ਦੱਸੇ ਗਏ ਹਨ। ਉਸ ਬਾਰੇ ਤਾਂ ਇਸ ਅੰਕ ਵਿਚ ਜ਼ਿਆਦਾ ਵਿਸਥਾਰ ਨਾਲ ਗੱਲ ਕੀਤੀ ਗਈ ਹੈ। ਮਲੇਰਕੋਟਲੇ ਸਮਾਗਮ ਸਮੇਂ ਪੰਜਾਬ ਦੇ ਸਿਖਿਆ ਮੰਤਰੀ ਜਥੇਦਾਰ ਤੋਤਾ ਸਿੰਘ ਨੇ ਫ਼ਰਵਾਹੀ ਪਿੰਡ ਵਾਲੇ ਸ਼ਹੀਦ ਗੁਰਮੁਖ ਸਿੰਘ ਦੇ ਨਾਂਅ ਤੇ ਸਕੂਲ ਨੂੰ ਅਪਗਰੇਡ ਕਰਨ ਦਾ ਐਲਾਨ ਕੀਤਾ। ਸਮਾਂ ਆ ਰਿਹਾ ਹੈ ਕਿ ਜਦੋਂ ਪਿੰਡ ਪਿੰਡ ਵਿਚ ਇਹਨਾਂ ਸ਼ਹੀਦਾਂ ਦੇ ਨਾਮ ਤੇ ਸਮਾਗਮ ਹੋਣਗੇ ਅਤੇ ਸਾਂਝੀ ਪਛਾਣ ਬਣੇਗੀ। ਇਹ ਸੰਕੇਤ ਸ਼ੁਭ ਹਨ।

## ਮੋਹਣ ਭੰਡਾਰੀ ਨੂੰ ਪੁਰਸਕਾਰ

ਸਾਡੇ ਮਿੱਤਰ ਪ੍ਰਸਿੱਧ ਕਹਾਣੀਕਾਰ ਸ੍ਰੀ ਮੋਹਨ ਭੰਡਾਰੀ ਨੂੰ ਸਾਹਿਤ ਅਕਾਡਮੀ ਦੇ ਇਨਾਮ ਨਾਲ ਪੁਰਸਕਾਰਤ ਹੋਣ ਦਾ ਐਲਾਨ ਹੋਇਆ ਹੈ। ਇਸ ਪੁਰਸਕਾਰ ਦਾ ਸਭ ਪਾਸਿਆਂ ਤੋਂ ਸੁਆਗਤ ਹੋਇਆ ਹੈ। ਭੰਡਾਰੀ ਸਾਹਿਬ ਜਿਥੇ ਲਿਖਣ ਕਲਾ ਵਿਚ ਪਰਬੀਨ ਹਨ ਉਹਨਾਂ ਦੀ ਲਿਖਤ ਆਤਮਾ ਨੂੰ ਹਲੂਣਦੀ ਹੈ ਉਥੇ ਉਹਨਾਂ ਦਾ ਸੁਭਾਅ ਵੀ ਗੰਗਾ ਜਲ ਵਾਂਗ ਨਿਰਮਲ ਹੈ। ਉਹਨਾਂ ਦੀ ਮਿਲਣਸਾਰੀ ਵੀ ਪ੍ਰਭਾਵਤ ਕਰਦੀ ਹੈ। ਸਾਨੂੰ ਇਸ ਸਨਮਾਨ ਦੀ ਜ਼ਾਤੀ ਖੁਸ਼ੀ ਵੀ ਹੈ। ਬਹੁਤ ਬਹੁਤ ਵਧਾਈਆਂ।

—ਜਗਦੀਸ਼ ਸਿੰਘ

# ਚਿੱਤ

—ਮੁਸ਼ਕਲ ਨਾਲ ਕਾਬੂ ਪਾਏ ਜਾਣ ਵਾਲੇ ਤੇ ਕਠਨਾਈ ਦੁਆਰਾ ਸੁਰਖਿਅਤ ਹੋਣ ਵਾਲੇ, ਡਾਵਾਂਡੋਲ ਤੇ ਚੰਚਲ ਚਿਤ ਨੂੰ ਸੁਚੇਤ ਵਿਅਕਤੀ ਉਸੇ ਤਰ੍ਹਾਂ ਸਿੱਧਾ ਕਰਦਾ ਹੈ, ਜਿਵੇਂ ਤੀਰ ਘੜਨ ਵਾਲਾ ਤੀਰ ਨੂੰ।

—ਜਿਵੇਂ ਤਲਾ ਤੋਂ ਕੱਢ ਕੇ ਜ਼ਮੀਨ ਤੇ ਸੁਟੀ ਹੋਈ ਮੱਛੀ ਤੜਫਦੀ ਹੈ, ਤਿਵੇਂ ਚਿੱਤ ਵੀ ਵਿਸ਼ੇ-ਭੋਗ ਵਾਸਤੇ ਤੜਫਦਾ ਹੈ; ਇਸ ਲਈ ਰਾਗ, ਦਵੇਸ਼, ਮੋਹ ਆਦਿਕ ਨੂੰ ਖਤਮ ਕਰ ਦੇਣਾ ਚਾਹੀਦਾ ਹੈ।

—ਇਹ ਚਿੱਤ ਮੁਸ਼ਕਲ ਨਾਲ ਕਾਬੂ ਵਿਚ ਆਉਂਦਾ ਹੈ। ਜਿਥੇ ਇਸ ਦਾ ਜੀ ਕਰਦਾ ਹੈ ਤੇਜ਼ੀ ਨਾਲ ਤੁਰ ਪੈਂਦਾ ਹੈ; ਇਸ ਲਈ ਚਿੱਤ ਤੇ ਕਾਬੂ ਪਾਣਾ ਸਭ ਤੋਂ ਚੰਗੀ ਗੱਲ ਹੈ। ਕਾਬੂ ਵਿਚ ਰਹਿਣ ਵਾਲਾ ਚਿੱਤ ਸੁਖ ਬਖਸ਼ਦਾ ਹੈ।

—ਚਿੱਤ ਅਤਿ-ਸੂਖਮ ਅਤੇ ਵੱਡਾ ਚਲਾਕ ਹੈ, ਜਿਸ ਨੂੰ ਜਾਣਨਾ ਕਠਿਨ ਹੈ। ਇਹ ਜਿਥੇ ਜੀ ਕਰੇ ਤੁਰ ਪੈਂਦਾ ਹੈ, ਇਸ ਲਈ ਗਿਆਨੀ ਪੁਰਖ ਨੂੰ ਇਸ ਦੀ ਰਖਿਆ ਕਰਨੀ ਚਾਹੀਦੀ ਹੈ; ਕਿਉਂਕਿ ਸੁਰਖ਼ਿਅਤ ਚਿੱਤ ਸੁਖ ਬਖਸ਼ਦਾ ਹੈ।

—ਜਿਹੜੇ ਲੋਕ ਦੂਰ ਭਟਕਣ ਵਾਲੇ ਅਥਵਾ ਕੱਲੇ ਵਿਚਰਣ ਵਾਲੇ, ਆਕਾਰ-ਰਹਿਤ, ਪਰ-ਮਨ ਦੇ ਵਸਨੀਕ ਚਿੱਤ ਨੂੰ ਕਾਬੂ ਕਰ ਲੈਣਗੇ, ਉਹ ਮੌਤ ਦੇ ਜਾਲ ਤੋਂ ਮੁਕਤ ਹੋ ਜਾਣਗੇ।

—ਜਿਸ ਦਾ ਚਿੱਤ ਚੰਚਲ ਹੈ, ਜੋ ਸੱਚੇ ਧਰਮ ਤੋਂ ਅਣਜਾਣ ਹੈ, ਜਿਸ ਦੀ ਸਰਧਾ ਡਾਵਾਂ-ਡੋਲ ਹੈ, ਉਸ ਦੇ ਗਿਆਨ ਦਾ ਵਿਕਾਸ ਨਹੀਂ ਹੁੰਦਾ।

—ਜੋ ਸੁਚੇਤ ਹੈ, ਪਾਪ ਤੇ ਪੁੰਨ ਤੋਂ ਮੁਕਤ ਹੈ, ਜਿਸਦਾ ਚਿੱਤ ਡਾਵਾਂ-ਡੋਲ ਨਹੀਂ ਹੈ ਤੇ ਜੋ ਵਿਕਾਰ ਤੋਂ ਰਹਿਤ ਹੈ ਉਸ ਬੰਦੇ ਲਈ ਕਿਤੇ ਵੀ ਭੈ ਨਹੀਂ ਹੈ।

—ਹੇ ਭਿਖੂ ! ਇਸ ਸਰੀਰ ਨੂੰ ਮਿੱਟੀ ਦੇ ਘੜੇ ਵਾਂਗ (ਨਾਸ਼ਵਾਨ) ਜਾਣ, ਇਸ ਚਿੱਤ ਨੂੰ ਕਿਲੇ ਦੀ ਤਰ੍ਹਾਂ ਮਜ਼ਬੂਤ ਬਣਾ ਕੇ, ਵਿਵੇਕ ਦੇ ਹਥਿਆਰ ਦੁਆਰਾ ਕਾਮ-ਵਾਸਨਾ ਨਾਲ ਲੜ, ਤੇ ਜਿੱਤ ਉਪਰੰਤ ਆਪਣੀ ਰਖਿਆ ਕਰ, ਅਤੇ ਨਿਰਲੇਪ ਰਹੁ।

—'ਧੱਮਪਦ' ਵਿਚੋਂ

# ਦੋ ਗ਼ਜ਼ਲਾਂ

— ਅਮਰਜੀਤ ਸਿੰਘ ਸੰਧੂ

## ( ੧ )

ਦੇ ਕਲਮ, ਕਰਤੂਤ ਦੇ, ਕਿਰਪਾਨ ਦੇ।
ਹੌਸਲਾ ਮਨ ਵਿਚ, ਬਦਨ ਵਿਚ ਜਾਨ ਦੇ।

ਤੂੰ ਹੁਨਰ ਦੇ, ਨਿਮਰਤਾ ਦੇ, ਗਿਆਨ ਦੇ।
ਮੈਂ ਤੇਰਾ ਜਸ ਗਾ ਸਕਾਂ, ਵਰਦਾਨ ਦੇ।

ਦਰਦ ਦੇ, ਦਾਰੂ ਵੀ ਦੇ, ਐ ਦਾਤਿਆ !
ਬਿਰਹਾ ਦੇ ਕੇ, ਵਸਲ ਦਾ ਵੀ ਦਾਨ ਦੇ।

ਹਰ ਮੈਦਾਨੇ ਦੇ ਫ਼ਤਹਿ, ਸ਼ਮਸ਼ੀਰ ਦਸਤ !
ਸੱਚ ਲਈ ਜੂਝਣ ਦਾ ਵੀ ਅਰਮਾਨ ਦੇ।

ਮੈਲੇ ਤਨ ਦਾ ਪਿੰਡ ਹੋ ਜਾਵੇ ਪੁਨੀਤ,
ਏਸ ਨੂੰ ਇਕ ਪਾਕ ਰੂਹ ਮਹਿਮਾਨ ਦੇ।

ਗ਼ੈਰ ਦੀ ਕਿਰਪਾ ਦਾ ਨਾ ਪਾਤਰ ਬਣਾ,
ਸਤਿਗੁਰੂ, ਅਪਣੀ ਦਇਆ ਦਾ ਦਾਨ ਦੇ।

ਜੇ ਜ਼ਮੀਂ ਤੇ ਬਖ਼ਸ਼ਿਐ ਜੀਵਨ, ਐ ਰੱਬ !
ਇਸ ਨੂੰ ਬਾਸ਼ਿੰਦੇ ਖ਼ਰੇ ਇਨਸਾਨ ਦੇ।

ਜੂਝਦਾ ਪਹੁੰਚਾਂ ਤੇਰੇ ਚਰਨਾਂ 'ਚ ਮੈਂ,
ਆਪਣੇ ਸੇਵਕ ਨੂੰ ਤੂੰ ਐਸਾ ਮਾਨ ਦੇ।

ਸੱਚ ਦਾ ਮੰਦਰ ਬਣੇ 'ਸੰਧੂ' ਦਾ ਦਿਲ,
ਸੱਚਿਆ ਸ਼ਾਹਾ ! ਇਹੋ ਵਰਦਾਨ ਦੇ।

## ( ੨ )

ਖੁਲ੍ਹੇ ਹਾਂ ਦਿਲ ਦੇ ਆਪਾਂ, ਸਾਥੋਂ ਨਾ ਜੋੜ ਹੋਵੇ।
ਕਾਹਤੋਂ ਲੁਕਾਈਏ, ਜੇਕਰ ਦੂਜੇ ਨੂੰ ਲੋੜ ਹੋਵੇ।

ਸਿਆਸਤ 'ਚ ਬੇ-ਅਸੂਲਾ, ਨਾ ਜੋੜ-ਤੋੜ ਹੋਵੇ।
ਮੁਮਕਿਨ ਹੈ ਫਿਰ ਕਿਤੇ ਵੀ, ਨਾ ਤੋੜ-ਫ਼ੋੜ ਹੋਵੇ।

ਜੇ ਸ਼ਾਸਤਰ ਨੂੰ ਦੁਨੀਆਂ, ਦੇਵੇ ਜਗ੍ਹਾ ਦਿਲਾਂ ਵਿਚ,
ਫਿਰ ਸ਼ਸਤਰਾਂ ਦੀ ਕਾਹਤੋਂ, ਦੁਨੀਆਂ 'ਚ ਹੋੜ ਹੋਵੇ।

ਮਰ ਜਾਈਏ ਭਾਵੇਂ ਭੁੱਖੇ, ਕਰੀਏ ਨਾ ਅੱਖ ਨੀਵੀਂ,
ਉਹ ਨਾ ਹੁਦਾਰ ਚੁੱਕੀਏ, ਜਿਹੜਾ ਨਾ ਮੋੜ ਹੋਵੇ।

ਜੋ ਦੇਣਾ ਬਣਦੈ, ਉਸ ਨੂੰ ਮੰਨੀਏ ਪਰ੍ਹੇ 'ਚ ਯਾਰੋ !
ਹੋਵੇ ਉਹ ਇਕ ਰੁਪਈਆ, ਭਾਵੇਂ ਕਰੋੜ ਹੋਵੇ।

ਹੱਕਦਾਰ ਨੂੰ ਉਦ੍ਹਾ ਹੱਕ, ਮਿਲ ਜਾਏ ਸਿੱਧੇ ਹੱਥੀਂ,
ਫਿਰ ਕਿਉਂ ਉਹ ਬਾਗ਼ੀ ਹੋਵੇ, ਕਿਉਂ ਤੋੜ-ਫੋੜ ਹੋਵੇ ?

ਲੰਮੀ ਬੇ-ਰਸ ਕਹਾਣੀ, ਸੁਣਦਾ ਨਹੀਂ ਸਰੋਤਾ,
ਸ਼ਾਇਰ ਦੀ ਗੱਲ ਤਾਂ ਬਸ, ਗੱਲ ਦਾ ਨਿਚੋੜ ਹੋਵੇ।

ਟਹਿਣੀ ਤੇ ਫੁੱਲ ਖਿੜਿਆ, ਲੱਗਦਾ ਏ ਸਭ ਨੂੰ ਸੁੰਦਰ,
ਇਸ ਨੂੰ ਨਾ ਤੋੜ 'ਸੰਧੂ' ! ਟੁੱਟਿਆ ਨਾ ਜੋੜ ਹੋਵੇ।

੪੨੧—ਦਕੋਹਾ, ਜਲੰਧਰ

# ਪਰਦੇਸੀ ਪੰਜਾਬ

—ਵਰਿਆਮ ਸਿੰਘ ਸੰਧੂ

ਅਜੇ ਪਿਛਲੇ ਹਫ਼ਤੇ ਹੀ ਦੇਸ਼ ਦੀ ਆਜ਼ਾਦੀ ਦੀ ਪੰਜਾਹਵੀਂ ਵਰੇ੍ਹਗੰਢ ਦੀਆਂ ਖੁਸ਼ੀਆਂ ਅਤੇ ਜਸ਼ਨ ਮਨਾਏ ਗਏ ਸਨ। ਇਸ ਪ੍ਰਸੰਗ ਵਿਚ ਹੀ ਅੱਜ ਇਕ ਬਹੁਤ ਵੱਡਾ ਮੁਸ਼ਾਇਰਾ ਹੋ ਰਿਹਾ ਸੀ ਜਿਸ ਵਿਚ ਹਿੰਦ-ਪਾਕ ਦੇ ਉਰਦੂ ਪੰਜਾਬੀ ਅਤੇ ਹਿੰਦੀ ਦੇ ਸ਼ਾਇਰ ਹਿੱਸਾ ਲੈ ਰਹੇ ਸਨ। ਹੰਸਲੋ ਮਲਟੀਕਲਚਰਲ ਸੈਂਟਰ ਅਤੇ ਗਾਇਕ ਚਰਨਜੀਤ ਚੰਨੀ ਦੇ 'ਆਜ਼ਾਦ ਗਰੁੱਪ' ਦੇ ਆਪਸੀ ਸਹਿਯੋਗ ਨਾਲ ਕੀਤੇ ਜਾਣ ਵਾਲੇ ਇਸ ਮੁਸ਼ਾਇਰੇ ਦੇ ਪ੍ਰਬੰਧਕਾਂ ਨੂੰ ਜਦੋਂ ਮੇਰੇ ਲੰਡਨ ਪਹੁੰਚ ਜਾਣ ਦੀ ਸੂਹ ਮਿਲੀ ਤਾਂ ਉਹਨਾਂ ਨੇ ਇਸਰਾਰ ਕੀਤਾ ਕਿ ਮੈਂ ਉਸ ਮੁਸ਼ਾਇਰੇ ਵਿਚ 'ਮੁਖ ਮਹਿਮਾਨ' ਦੇ ਤੌਰ ਉਤੇ ਸ਼ਿਰਕਤ ਜ਼ਰੂਰ ਕਰਾਂ।

ਹਰਜੀਤ ਅਟਵਾਲ ਨੇ, ਪ੍ਰਬੰਧਕਾਂ ਕੋਲ, ਮੇਰੀ ਪਹੁੰਚ ਦਾ ਇਕਰਾਰ ਕੀਤਾ ਹੋਇਆ ਸੀ। ਸ਼ਾਮ ਹੁੰਦਿਆਂ ਹੀ ਉਹ ਪਹੁੰਚ ਗਿਆ। ਜਸਪਾਲ ਅਤੇ ਮਨਜੀਤ ਦੀ ਮੁਸ਼ਾਇਰੇ ਵਿਚ ਜਾਣ ਦੀ ਕੋਈ ਦਿਲਚਸਪੀ ਨਹੀਂ ਸੀ। ਝਿਜਕ ਤਾਂ ਮੈਨੂੰ ਵੀ ਸੀ। ਮੈਂ ਕਿਹੜਾ ਕੋਈ ਸ਼ਾਇਰ ਸਾਂ ਤੇ ਉਤੋਂ 'ਮਹਿਮਾਨੇ-ਖ਼ਸੂਸੀ' ਦਾ ਆਦਰ ਵੀ ਮੈਨੂੰ ਓਪਰਾ ਲੱਗਦਾ ਸੀ। 'ਖ਼ਾਸ' ਤਾਂ ਤੁਸੀਂ ਤਦ ਹੀ ਹੁੰਦੇ ਹੋ ਜੇ ਅਗਲਾ ਤੁਹਾਡੀ ਖ਼ਾਸੀਅਤ ਜਾਣਦਾ ਹੋਇਆ ਤੁਹਾਨੂੰ ਵੇਖਣ-ਸੁਣਨ ਵਿਚ ਦਿਲਚਸਪੀ ਰੱਖਦਾ ਹੋਵੇ। ਸੱਦਣ ਵਾਲਿਆਂ 'ਚੋਂ ਨਾ ਕਿਸੇ ਨੇ ਮੈਨੂੰ ਪੜ੍ਹਿਆ ਹੋਣਾ ਸੀ ਤੇ ਨਾ ਹੀ ਕੋਈ ਜਾਣਦਾ ਹੋਣਾ ਸੀ! ਫਿਰ ਵੀ ਜਾਣਾ ਤਾਂ ਬਣਦਾ ਹੀ ਸੀ। ਪ੍ਰਬੰਧਕਾਂ ਵਲੋਂ ਵਿਖਾਇਆ ਆਦਰ-ਭਾਵ ਤੇ ਹਰਜੀਤ ਹੁਰਾਂ ਦਾ ਇਕਰਾਰ ਮੰਗ ਕਰਦੇ ਸਨ ਕਿ ਮੈਂ ਉਸ ਮੁਸ਼ਾਇਰੇ ਵਿਚ ਜ਼ਰੂਰ ਪਹੁੰਚਾਂ।

ਘਰੋਂ ਤੁਰ ਕੇ ਅਸੀਂ ਬਜ਼ੁਰਗ ਲੇਖਕ ਗਿਆਨੀ ਦਰਸ਼ਨ ਸਿੰਘ ਵੱਲ ਪਹੁੰਚੇ। ਉਥੋਂ ਤੁਰਦਿਆਂ ਕਰਦਿਆਂ ਥੋੜ੍ਹੀ ਦੇਰ ਹੋ ਗਈ। ਸਾਡੇ ਜਾਣ ਤਕ ਮੁਸ਼ਾਇਰਾ ਸ਼ੁਰੂ ਹੋ ਚੁੱਕਾ ਸੀ। ਵੱਡੇ ਮੇਜ਼ ਪਿੱਛੇ ਲੱਗੀਆਂ ਕੁਰਸੀਆਂ ਉਤੇ ਪ੍ਰਧਾਨਗੀ ਮੰਡਲ ਸਜਿਆ ਹੋਇਆ ਸੀ ਤੇ ਸਾਹਮਣੇ ਛੋਟੇ ਜਿਹੇ ਹਾਲ ਵਿਚ ਸਰੋਤੇ ਬੈਠੇ ਹੋਏ ਸਨ। ਸਾਨੂੰ ਅੰਦਰ ਵੜਦਿਆਂ ਵੇਖ ਕੇ ਹੀ ਸਟੇਜ ਸਕੱਤਰ ਨੇ ਅਨਾਊਂਸ ਕੀਤਾ :

"ਸਾਡੇ ਲਈ ਬੜੀ ਖੁਸ਼ੀ ਦੀ ਗੱਲ ਹੈ ਕਿ ਭਾਰਤ ਤੋਂ ਪੁਜੇ, ਸਾਡੇ ਅੱਜ ਦੇ ਮੁਸ਼ਾਇਰੇ ਦੇ 'ਮਹਿਮਾਨੇ ਖ਼ਸੂਸੀ' ਜਨਾਬ ਵਰਿਆਮ ਸਿੰਘ ਸੰਧੂ ਤਸ਼ਰੀਫ਼ ਲੈ ਆਏ ਹਨ।"

ਸਭ ਸਰੋਤਿਆਂ ਨੇ ਉਚੇਚ ਨਾਲ ਮੇਰੇ ਵੱਲ ਨਜ਼ਰਾਂ ਘੁਮਾਈਆਂ। ਮੈਂ ਸਭ ਵਲ ਹੱਥ ਜੋੜੇ ਅਤੇ ਪ੍ਰਧਾਨਗੀ ਮੰਡਲ ਵਿਚ ਇਕ ਪਾਸੇ ਆਪਣੀ ਕੁਰਸੀ ਸੰਭਾਲ ਲਈ। ਮੁਸ਼ਾਇਰਾ ਜਾਰੀ ਸੀ। ਉਰਦੂ, ਹਿੰਦੀ ਤੇ ਪੰਜਾਬੀ ਦੇ ਤਿੰਨੇ ਰੰਗ ਹਾਜ਼ਰ ਸਨ। ਇਸ ਮੁਸ਼ਾਇਰੇ ਨੂੰ ਰੰਗ-ਭਾਗ ਇਹ ਵੀ ਲੱਗਾ ਸੀ ਕਿ ਦੋਹਾਂ ਮੁਲਕਾਂ ਦੇ ਸ਼ਾਇਰ ਆਪਣਾ ਕਲਾਮ ਪੜ੍ਹਨ ਲਈ ਇਕੋ ਮੰਚ ਉਤੇ ਹਾਜ਼ਰ ਸਨ। ਪਿਛਲੇ ਪੰਜਾਹ ਸਾਲਾਂ ਤੋਂ ਇਕ ਦੂਜੇ ਨਾਲ ਲਗਾਤਾਰ ਲੜਦੇ ਤੇ ਨਫ਼ਰਤ ਦਾ ਜ਼ਹਿਰ ਉਗਲਦੇ ਰਹਿਣ ਵਾਲੇ ਮੁਲਕਾਂ ਦੇ ਹੱਸਾਸ ਤੇ ਸੰਵੇਦਨਸ਼ੀਲ ਲੋਕ ਪਿਆਰ ਨਾਲ ਇਕ ਦੂਜੇ ਨੂੰ ਮੁਖ਼ਾਤਬ ਹੋ ਰਹੇ ਸਨ। ਆਪਣੀਆਂ ਭਰਾਤਰੀ ਸਾਂਝਾਂ ਨੂੰ ਯਾਦ ਕਰ ਰਹੇ ਸਨ। ਸਭ ਤੋਂ ਵਧ ਖੁਸ਼ੀ ਦੀ ਗੱਲ ਸੀ ਕਿ ਇਹਨਾਂ ਲੋਕਾਂ ਨੇ ਦੋਹਾਂ ਮੁਲਕਾਂ ਦੀ ਆਜ਼ਾਦ ਹੋਂਦ ਨੂੰ ਤਸਲੀਮ ਕਰ ਲਿਆ ਹੋਇਆ ਸੀ। ਇਹ ਦੋਹਾਂ ਮੁਲਕਾਂ ਦੀ ਆਜ਼ਾਦੀ ਦਾ ਜਸ਼ਨ ਸੀ ..ਸਾਂਝੇ ਤੌਰ ਉਤੇ ਮਨਾਇਆ ਜਾ ਰਿਹਾ। ਦੋਹਾਂ ਦੀ ਆਜ਼ਾਦੀ ਤੇ ਖ਼ੁਦਮੁਖਤਾਰੀ ਇਕ ਦੂਜੇ ਨੂੰ ਪ੍ਰਵਾਨ ਤੇ ਪਿਆਰੀ ਸੀ। ਉਹਨਾਂ ਦੇ ਵਿਹਾਰ ਵਿਚੋਂ ਉਹ ਲਿਜ਼ਲਿਜ਼ੀ ਭਾਵੁਕਤਾ ਗਾਇਬ ਸੀ ਜਿਹੜੀ ਹਰ ਵੇਲੇ ਮੁਲਕ ਦੇ ਵੰਡੇ ਜਾਣ ਅਤੇ ਉਸਦੇ ਇਕ ਹੋ ਜਾਣ ਦੇ ਸੁਪਨੇ ਦੀ ਪੂਰਤੀ ਲਈ ਕੁਰਲਾਹਟ ਪਾਉਂਦੀ ਰਹਿੰਦੀ ਸੀ। ਸਮਾਗਮ ਵਿਚ ਹਿੱਸਾ ਲੈਣ ਵਾਲੇ ਲੋਕਾਂ ਦੀ ਪਹੁੰਚ ਬੜੀ ਸੰਤੁਲਿਤ ਸੀ। ਇਕ ਦੂਜੇ ਦੀ ਆਜ਼ਾਦੀ ਨੂੰ ਸਤਿਕਾਰ ਦੇਣ ਦਾ ਮਤਲਬ ਸਾਫ਼ ਸੀ ਕਿ ਤੁਸੀਂ ਵੀ ਸੁਖੀ ਵਸੋ ਤੇ ਅਸੀਂ ਵੀ ਸੁਖੀ ਵੱਸੀਏ ਰਸੀਏ। ਮਤਲਬ ਇਹ ਵੀ ਨਿਕਲਦਾ ਸੀ ਕਿ ਨਾ ਤੁਸੀਂ ਸਾਡੇ ਅੰਦਰਲੇ ਮਾਮਲਿਆਂ 'ਚ ਦਖਲ ਦੇਵੋ ਤੇ ਨਾ ਅਸੀਂ ਦੇਈਏ। ਦੋਵੇਂ ਮੁਲਕ ਹੁਣ ਇਕ ਤਾਂ ਹੋ ਨਹੀਂ ਸਕਦੇ, ਪਰ ਅਸੀਂ ਦਿਲੋਂ-ਮਨੋਂ ਭਾਈਚਾਰਕ ਏਕਾ ਤਾਂ ਉਸਾਰ ਸਕਦੇ ਹਾਂ। ਅਸੀਂ ਵੱਖ ਹੋ ਗਏ ਹਾਂ ਤਾਂ ਕੀ! ਸਾਡਾ ਬਹੁਤ ਕੁਝ ਸਾਂਝਾ ਹੈ— ਸਾਡੀਆਂ ਜ਼ਬਾਨਾਂ, ਸਾਡਾ ਸਭਿਆਚਾਰ, ਸਾਡਾ ਇਤਿਹਾਸ, ਸਾਡੀ ਵਿਰਾਸਤ। ਅਸੀਂ ਵੱਖ ਵੱਖ ਵੀ ਰਹੀਏ, ਪਰ ਆਪਣੀਆਂ ਸਾਂਝਾਂ ਵੀ ਬਣਾਈ ਰੱਖੀਏ। ਮਨਾਂ ਵਿਚ ਮੁਹੱਬਤ ਦੇ ਦੀਵੇ ਬਾਲੀ ਰੱਖੀਏ।

ਇਕ ਦੂਜੇ ਨਾਲ ਮਿਲਣ ਗਿਲਣ ਲਈ ਰਾਹ ਵੀ ਮੋਕਲੇ ਕਰਦੇ ਜਾਈਏ ਤੇ ਦਿਲ ਵੀ। ਦਿਲਾਂ ਦੇ ਬੰਦ ਦਰਵਾਜ਼ੇ ਖੋਲ੍ਹੀਏ ..ਹੌਲੀ ਹੌਲੀ ਆਉਣ ਜਾਣ ਲਈ ਸਰਹੱਦਾਂ ਵੀ ਖੁੱਲ੍ਹ ਜਾਣਗੀਆਂ।

ਮੇਰੇ ਮਨ ਵਿਚ ਕੁਝ ਉਪਰੋਕਤ ਕਿਸਮ ਦੇ ਵਿਚਾਰ ਚੱਕਰ ਕੱਟ ਰਹੇ ਸਨ ਜਦੋਂ ਸਰੋਤਿਆਂ ਵਿਚੋਂ ਇਕ ਜਾਣਾ ਉੱਠ ਕੇ ਖੜ ਗਿਆ।

"ਸਾਨੂੰ ਆਪਣੇ ਪਿੰਡ 'ਤੇਂ ਝੱਗਾ ਨਹੀਂ ਚੁੱਕਣਾ ਚਾਹੀਦਾ। ਆਪਣੀ ਮਾਂ ਨੂੰ ਬੁਰਾ ਨਹੀਂ ਕਹਿਣਾ ਚਾਹੀਦਾ।"

ਉਸਨੂੰ ਇਤਰਾਜ਼ ਸੀ ਕਿ ਇਹ ਸਮਾਗਮ ਤਾਂ ਆਜ਼ਾਦੀ ਦੇ ਜਸ਼ਨਾਂ ਨਾਲ ਸੰਬੰਧਿਤ ਸੀ। ਇਸ ਵਿਚ ਤਾਂ ਆਜ਼ਾਦੀ ਦੇ ਸੋਹਿਲੇ ਹੀ ਗਾਏ ਜਾਣੇ ਚਾਹੀਦੇ ਹਨ। ਪਰ ਹੁਣੇ ਹੀ ਜੋ ਕਵੀ ਕਵਿਤਾ ਪੜ੍ਹ ਕੇ ਗਿਆ ਸੀ ਉਸਨੇ ਤਾਂ ਆਜ਼ਾਦ ਮੁਲਕ ਵਿਚ ਡਿਗਦੇ ਇਖਲਾਕੀ ਮਿਆਰਾਂ, ਦੰਭੀ ਰਾਜਸੀ ਆਗੂਆਂ, ਲੋਕਾਂ ਦੀ ਦਿਨ-ਬ-ਦਿਨ ਮੰਦੀ ਹੋ ਰਹੀ ਹਾਲਤ, ਵੱਧਦੀ ਮਹਿੰਗਾਈ, ਬੇਈਮਾਨੀ ਤੇ ਭ੍ਰਿਸ਼ਟਾਚਾਰ ਦਾ ਜ਼ਿਕਰ ਕੀਤਾ ਸੀ। ਆਜ਼ਾਦੀ ਤੋਂ ਬਾਦ ਪੈਦਾ ਹੋਈਆਂ ਇਹਨਾਂ 'ਬਰਕਤਾਂ' ਉੱਤੇ ਵਿਅੰਗ ਕੀਤਾ ਸੀ। ਇਹ ਸਭ ਸੁਣ ਕੇ ਉਸ 'ਦੇਸ਼-ਭਗਤ' ਦਾ ਖੂਨ ਖੌਲ ਉੱਠਿਆ ਸੀ।

ਸਟੇਜ ਸਕੱਤਰ 'ਗੁਲਸ਼ਨ' ਨੇ ਉਸਨੂੰ ਸ਼ਾਂਤ ਕੀਤਾ ਅਤੇ ਅਗਲੇ ਸ਼ਾਇਰ ਨੂੰ ਸੱਦਾ ਦਿੱਤਾ। ਉਸ ਸ਼ਾਇਰ ਨੇ ਕਵਿਤਾ ਤੋਂ ਪਹਿਲਾਂ ਭੂਮਿਕਾ ਬੰਨ੍ਹਦਿਆਂ ਕਿਹਾ, "ਸਾਨੂੰ ਹਕੀਕਤ ਬਿਆਨ ਕਰਨੀ ਚਾਹੀਦੀ ਹੈ। ਜੋ ਇਹ ਸਾਰੀਆਂ ਬੁਰਾਈਆਂ ਪੈਦਾ ਹੋਈਆਂ ਹਨ ਤਾਂ ਇਸ ਵਿਚ ਆਜ਼ਾਦੀ ਦਾ ਤਾਂ ਕੋਈ ਕਸੂਰ ਨਹੀਂ। ਕਸੂਰ ਤਾਂ 'ਸਾਡਾ' ਹੀ ਹੈ। ਅਸੀਂ ਆਜ਼ਾਦੀ ਨੂੰ ਤਾਂ ਨਹੀਂ ਨਿੰਦ ਰਹੇ। ਆਪਣੀਆਂ ਬੁਰਾਈਆਂ ਦੀ ਗੱਲ ਕਰਾਂਗੇ ਤਾਂ ਹੀ ਉਨ੍ਹਾਂ ਨੂੰ ਦੂਰ ਕਰਨ ਦਾ ਉਪਰਾਲਾ ਕਰਾਂਗੇ..."

"ਹਾਂ ਜੀ! ਹਾਂ ਜੀ! ਹਕੀਕਤ ਬਿਆਨੀ ਜਾਣੀ ਚਾਹੀਦੀ ਹੈ।" ਸਰੋਤਿਆਂ ਦੀ ਸਾਂਝੀ ਆਵਾਜ਼ ਆਈ।

ਅਜਿਹੀਆਂ ਨਜ਼ਮਾਂ ਪੜ੍ਹੇ ਜਾਣ ਲਈ ਰਾਹ ਖੁੱਲ੍ਹ ਗਿਆ ਸੀ। ਇਤਫ਼ਾਕ ਇਹ ਵੀ ਸੀ ਕਿ ਦੋਹਾਂ ਦੇ ਸ਼ਾਇਰ ਜਿਥੇ ਆਪਣੇ ਮੁਲਕਾਂ ਦੇ ਆਜ਼ਾਦ ਹੋਣ ਉਤੇ ਖ਼ੁਸ਼ੀ ਮਨਾ ਰਹੇ ਸਨ ਉਥੇ ਖੁੱਲ੍ਹੀਆਂ ਅੱਖਾਂ ਨਾਲ ਆਪੋ ਆਪਣੇ ਮੁਲਕਾਂ ਵਿਚ ਪੈਦਾ ਹੋਏ ਵਿਗਾੜਾਂ ਅਤੇ ਬੁਰਾਈਆਂ ਨੂੰ ਵੇਖ-ਵਿਖਾ ਰਹੇ ਸਨ।

ਜਿਵੇਂ ਕਿ ਅਕਸਰ ਹੁੰਦਾ ਹੀ ਹੈ—ਕਵੀਆਂ ਦੀਆਂ ਕਵਿਤਾਵਾਂ ਮੁੱਕਣ ਵਿਚ ਹੀ ਨਹੀਂ ਆਉਂਦੀਆਂ, ਕਵੀ ਦਰਬਾਰ ਲੰਮਾ ਹੁੰਦਾ ਜਾ ਰਿਹਾ ਸੀ। ਚੰਗਾ ਸ਼ਿਅਰ ਤੇ ਚੰਗੀ ਕਵਿਤਾ ਤਾਂ ਕਿਤੇ ਕਿਤੇ ਚਮਕਦੀ ਸੀ—ਬਹੁਤਾ ਤਾਂ 'ਭਰਤੀ' ਹੀ ਸੀ। ਮੇਰਾ ਉਖੜਿਆ ਮਨ ਸਰੋਤਿਆਂ ਦੇ ਚਿਹਰਿਆਂ ਨੂੰ ਨਿਹਾਰ ਰਿਹਾ ਸੀ। ਮੈਂ ਦੇਖਿਆ ਇਕ ਸਾਂਵਲੇ ਰੰਗ ਦੀ ਅਧਖੜ ਔਰਤ ਮੇਰੇ ਵੱਲ ਵੇਖ ਕੇ ਬਾਰ ਬਾਰ ਮੁਸਕਰਾ ਰਹੀ ਸੀ ਤੇ ਆਪਣੇ ਨਾਲ ਬੈਠੀ ਔਰਤ ਦੇ ਕੰਨ ਵਿਚ ਕੁਝ ਆਖ ਕੇ ਮੇਰੇ ਵੱਲ ਇਸ਼ਾਰਾ ਕਰ ਰਹੀ ਸੀ। ਔਰਤ ਵੀ ਮੇਰੇ ਵੱਲ ਵੇਖ ਕੇ ਮੁਸਕਰਾਈ। ਮੈਨੂੰ ਲੱਗਾ ਕਿ "ਮੈਂ ਪਹਿਲੀ ਔਰਤ ਨੂੰ ਕਿਧਰੇ ਵੇਖਿਆ ਹੋਇਆ ਹੈ। ਦੂਜੇ ਪਲ ਹੀ ਸਾਫ ਹੋ ਗਿਆ। ਇਹ ਤਾਂ ਮੇਰੇ ਸਾਂਢੂ ਦੀ ਇੰਗਲੈਂਡ ਰਹਿੰਦੀ ਭੈਣ ਚਿੰਤੋ ਸੀ—ਜਿਹੜੀ ਮੈਨੂੰ ਵਿਆਹ ਸ਼ਾਦੀਆਂ 'ਤੇ ਦੇਸ਼ ਵਿਚ ਮਿਲ ਚੁੱਕੀ ਸੀ। ਉਂਜ ਮੈਨੂੰ ਇਹ ਜਾਣਕੇ ਹੈਰਾਨੀ ਵੀ ਹੋਈ ਤੇ ਖ਼ੁਸ਼ੀ ਵੀ ਕਿ ਉਹਦਾ ਵੀ ਕਵਿਤਾ ਸੁਣਨ ਨਾਲ ਕੋਈ ਵਾਸਤਾ ਸੀ।

ਮੁਸ਼ਾਇਰੇ ਵਿਚ ਕਵਿਤਾ ਪੜ੍ਹਣ ਵਾਲੇ ਪੰਜਾਬੀ ਸ਼ਾਇਰਾਂ ਵਿਚੋਂ ਵੀ ਮੈਂ ਕੇਵਲ ਸਾਥੀ ਲੁਧਿਆਣਵੀ ਤੇ ਸੰਤੋਖ ਸਿੰਘ ਸੰਤੋਖ ਨੂੰ ਹੀ ਜਾਣਦਾ ਸਾਂ। ਰਵਾਇਤੀ ਕਿਸਮ ਦੀ ਕਵਿਤਾ ਲਿਖਣ ਵਾਲੇ ਦੂਜੇ ਪੰਜਾਬੀ ਸ਼ਾਇਰਾਂ ਨੂੰ ਮੈਂ ਪਹਿਲੀ ਵਾਰੀ ਹੀ ਸੁਣਨ ਜਾ ਰਿਹਾ ਸਾਂ।

ਅਖੀਰ ਉਤੇ ਮੈਂ ਪ੍ਰਬੰਧਕਾਂ ਦਾ ਧੰਨਵਾਦ ਕੀਤਾ, ਜਿਨ੍ਹਾਂ ਨੇ ਮੇਰੇ ਜਿਹੇ 'ਆਮ' ਬੰਦੇ ਨੂੰ 'ਖਾਸ' ਸਮਝਕੇ ਆਦਰ ਦਿਤਾ ਸੀ। ਮੈਂ ਉਹਨਾਂ ਦੀ ਉਸ ਵਸੀਹ ਸੋਚ ਦੀ ਪ੍ਰਸ਼ੰਸਾ ਵੀ ਕੀਤੀ ਜਿਹੜੀ ਸ਼ਾਇਦ ਉਹਨਾਂ ਨੂੰ ਇਹਨਾਂ ਮੁਲਕਾਂ ਵਿਚ ਆ ਕੇ ਹੀ ਪ੍ਰਾਪਤ ਹੋਣੀ ਸੀ, ਜਿਸ ਅਨੁਸਾਰ ਉਹਨਾਂ ਨੇ ਦੋਹਾਂ ਮੁਲਕਾਂ ਦੀ ਵੱਖਰੀ ਹੋਂਦ ਤਸਲੀਮ ਕਰਕੇ, ਭਰਾਤਰੀ ਭਾਵ ਨਾਲ ਇਕ ਦੂਜੇ ਦੀ ਆਜ਼ਾਦੀ ਨੂੰ ਪ੍ਰਸ਼ੰਸਾ-ਭਾਵ ਨਾਲ ਤੱਕਿਆ ਸੀ। ਹੱਦਾਂ ਉਤੇ ਲਗੀਆਂ ਕੰਡਿਆਲੀਆਂ ਤਾਰਾਂ ਤੋਂ ਉਪਰ ਉਠਕੇ ਉਹਨਾਂ ਨੇ ਸਾਂਝ ਦਾ ਇਹ ਪੁਲ ਉਸਾਰਿਆ ਸੀ। ਇਕ ਦੂਜੇ ਨੂੰ ਭੰਨਣ ਲਈ ਹਰ ਵੇਲੇ ਉਤਾਵਲ ਨਾਲ ਉਠਦੀਆਂ ਰਹਿੰਦੀਆਂ ਬਾਹਵਾਂ ਨੂੰ ਪਿਆਰ ਨਾਲ ਇਕ ਦੂਜੇ ਦੇ ਗਲੇ ਪਾਇਆ ਸੀ। ਇਥੇ ਉਹ ਹਿੰਦੁਸਤਾਨੀ ਤੇ ਪਾਕਿਸਤਾਨੀ ਨਾ ਰਹਿਕੇ ਪੰਜਾਬੀ ਬਣ ਗਏ ਸਨ। ਪਾਣੀ ਨਾਲ ਪਾਣੀ ਮਿਲ ਗਿਆ ਸੀ।

ਮੈਂ ਬੋਲਣੋਂ ਹਟਿਆ ਤਾਂ ਸੁਲਤਾਨ ਨਾਂ ਦਾ ਇਕ

ਸ਼ਾਇਰ ਚਿੱਤਰਕਾਰ ਮੰਚ ਵੱਲ ਵਧਿਆ ਤਾਂ ਉਸਨੇ ਉਥੇ ਬੈਠੇ ਬੈਠੇ ਨੇ ਜਿਹੜਾ ਮੇਰਾ ਪੈੱਨ-ਸਕੈੱਚ ਬਣਾਇਆ ਸੀ ਉਹ ਸਭ ਨੂੰ ਦਿਖਾਕੇ ਮੈਨੂੰ ਦਿਤਾ। ਮੈਂ ਸਕੈੱਚ ਉਤੇ ਉਹਦੇ ਦਸਤਖਤ ਕਰਵਾਕੇ ਹੱਥ ਮਿਲਾਕੇ ਉਸ ਦਾ ਧੰਨਵਾਦ ਕੀਤਾ।

ਮੁਸ਼ਾਇਰੇ ਤੋਂ ਬਾਦ ਖਾਣ-ਪੀਣ ਦਾ ਦੌਰ ਚੱਲਣਾ ਸੀ। ਮੇਰੇ ਬੋਲਣ ਦਾ ਸਰੋਤਿਆਂ ਉਤੇ ਸੁਖਾਵਾਂ ਪ੍ਰਭਾਵ ਪਿਆ ਸੀ। ਬਹੁਤ ਸਾਰੇ ਲੋਕ ਮੈਨੂੰ ਮਿਲਣ ਲਈ ਔਹਲੇ। ਮੈਨੂੰ ਅਗਲੇ ਦਿਨੀਂ ਆਪਣੇ ਘਰੀਂ ਆਉਣ ਦੇ ਸੱਦੇ ਦੇਣ ਲੱਗੇ। ਚਿੰਤੋ ਵੀ ਬੜੇ ਚਾਅ ਨਾਲ ਮਿਲੀ ਤੇ ਉਸ ਨਾਲ ਕੁਝ ਹੋਰ ਔਰਤਾਂ ਵੀ।

"ਮੈਂ ਤਾਂ ਤੁਹਾਨੂੰ ਆਉਂਦਿਆਂ ਹੀ ਪਛਾਣ ਲਿਆ ਸੀ...ਆਪਣੀ ਪੰਮੀ ਐਥੇ ਲਾਗੇ ਹੀ ਰਹਿੰਦੀ ਹੈ...ਘਰ ਚੱਲਦੇ ਆਂ ਹੁਣੇ ਈ...ਤੁਸੀਂ ਮੈਨੂੰ ਦੱਸਿਆ ਈ ਨਹੀਂ ਸੀ ਆਉਣ ਬਾਰੇ...ਪੰਮੀ ਨੇ ਵੀ ਗੱਲ ਨਹੀਂ ਕੀਤੀ।" ਚਿੰਤੋ ਕੋਲ ਇਕੋ ਵੇਲੇ ਕਰਨ ਲਈ ਕਿੰਨੀਆਂ ਗੱਲਾਂ ਸਨ। ਪੰਮੀ ਉਸ ਦੇ ਭਰਾ ਧੀਰ ਸਿੰਘ ਤੇ ਭਰਜਾਈ ਮਲਕੀਤ ਦੀ ਲੜਕੀ ਤੇ ਮੇਰੀ ਪਤਨੀ ਦੀ ਭਣੇਵੀਂ ਸੀ।

"ਪੰਮੀ ਨੂੰ ਪਤਾ ਸੀ, ਉਂਝ ਕਲ੍ਹ ਦਾ ਰੁਝੇਵਿਆਂ 'ਚੋਂ ਹੀ ਸਮਾਂ ਨਹੀਂ ਮਿਲਿਆ। ਕਲ੍ਹ ਪੰਮੀ ਤੇ ਤੁਹਾਡੇ ਵਲ ਆਉਣਾ ਏਜੰਡੇ ਉਤੇ ਹੈ, ਪੱਕ ਜਾਣੋਂ...।" ਚਿੰਤੋ ਕੋਲੋਂ ਅੱਜ ਵਾਸਤੇ ਛੁੱਟੀ ਲੈ ਕੇ ਅੱਗੇ ਵਧਿਆ ਤਾਂ ਸਾਥੀ ਲੁਧਿਆਣਵੀ ਆਪਣੀ ਖੂਬਸੂਰਤ ਪਤਨੀ ਸਮੇਤ ਮਿਲਣ ਲਈ ਹਾਜ਼ਰ ਸੀ। ਮੇਰੇ ਲਈ ਸਾਥੀ ਅਜਿਹਾ ਪਹਿਲਾ ਲੇਖਕ ਸੀ ਜਿਸਦੀਆਂ ਪਰਵਾਸ ਦੀਆਂ ਸਮੱਸਿਆਵਾਂ ਬਾਰੇ ਲਿਖਤਾਂ ਨੂੰ ਮੈਂ ਪਹਿਲੀ ਵਾਰ 'ਸਮੁੰਦਰੋਂ ਪਾਰ' ਨਾਂ ਦੇ ਕਾਲਮ ਅਧੀਨ 'ਪ੍ਰੀਤ ਲੜੀ' ਵਿਚ ਪੜ੍ਹਿਆ ਸੀ। ਇਹ ਸੱਠਵਿਆਂ ਦੀ ਗੱਲ ਹੈ। ਸਾਥੀ ਦਾ ਇਹ ਕਾਲਮ ਬੜੀ ਦਿਲਚਸਪੀ ਨਾਲ ਪੜ੍ਹਿਆ ਜਾਂਦਾ ਸੀ। ਮੈਂ ਸਾਥੀ ਦਾ ਬਿੰਬ ਇਕ ਖਾਸੇ ਬਜ਼ੁਰਗ ਲੇਖਕ ਦਾ ਕਲਪਿਆ ਹੋਇਆ ਸੀ। ਪਰ ਉਹ ਤਾਂ ਬਿਲਕੁਲ ਜਵਾਨ ਦਿੱਸਦਾ ਪਿਆ ਸੀ। ਮੈਂ ਉਸਦੀ ਦਿਸਦੀ ਜਵਾਨੀ ਤੇ ਪਕੇਰੀ ਲਿਖਤ ਦਾ ਜ਼ਿਕਰ ਉਸ ਨਾਲ ਕਰਨਾ ਹੀ ਚਾਹੁੰਦਾ ਸਾਂ ਕਿ ਉਸ ਨੇ ਆਪਣੀ ਪਤਨੀ ਵੱਲ ਵੇਖਦਿਆਂ ਮੇਰੇ ਬਾਰੇ ਆਖਿਆ, "ਸਾਡੀ ਜ਼ਬਾਨ ਦਾ 'ਮਵਾਂਬਲੀ' ਕਹਾਣੀਕਾਰ"।

ਤੇ ਏਨਾ ਆਖਦਿਆਂ ਉਹਨੇ ਮੈਨੂੰ ਅਪਣੀ ਵੱਖੀ ਨਾਲ ਘੁੱਟ ਲਿਆ।

"ਏਥੋਂ ਵਿਹਲੇ ਹੁੰਦਿਆਂ ਹੀ ਤੁਸੀਂ ਸਾਡੇ ਨਾਲ ਘਰ ਜਾਣਾ ਹੈ। ਹਰ ਹਾਲਤ ਵਿਚ। ਕੁਝ ਚਿਰ ਬੈਠਾਂਗੇ...।"

ਮੈਂ ਹਰਜੀਤ ਅਟਵਾਲ ਵੱਲ ਵੇਖਿਆ। ਮੇਰੀ ਡੋਰ ਤਾਂ ਉਹਦੇ ਹੱਥ ਹੀ ਸੀ।

"ਠੀਕ ਹੈ...ਉਥੋਂ ਤੁਸੀਂ ਹੀ ਸਾਨੂੰ ਛੱਡ ਆਇਓ ਘਰੋ ਘਰੀ...।" ਹਰਜੀਤ ਲਾਇਸੰਸ ਖੁੱਸਾ ਹੋਣ ਕਰਕੇ ਆਪ ਗੱਡੀ ਨਹੀਂ ਸੀ ਚਲਾਉਂਦਾ। ਉਸਨੂੰ ਸਾਥੀ ਨਾਲ ਜਾਣ ਦਾ ਸੌਦਾ ਮਨਜ਼ੂਰ ਸੀ। ਗਿਆਨੀ ਦਰਸ਼ਨ ਸਿੰਘ ਵੀ ਸਾਡੇ ਨਾਲ ਹੀ ਸੀ। ਰੰਗੀਲੀ ਤਬੀਅਤ ਦਾ ਗਿਆਨੀ 'ਸਟੇਜ' ਸੰਭਾਲੀ ਬੈਠਾ ਸੀ। ਉਹ ਬਰਤਾਨੀਆਂ ਦੇ ਲੇਖਕਾਂ ਅਤੇ ਉਹਨਾਂ ਦੀਆਂ ਸਰਗਰਮੀਆਂ ਬਾਰੇ ਦਿਲਚਸਪ ਅੰਦਾਜ਼ ਵਿਚ ਟਿੱਪਣੀਆਂ ਕਰ ਰਿਹਾ ਸੀ। ਮੈਨੂੰ ਮੌਕਾ ਮਿਲਿਆ ਤਾਂ ਮੈਂ 'ਸਮੁੰਦਰੋਂ ਪਾਰ' ਨਾਮੀਂ ਉਸਦੇ ਕਾਲਮ ਦੀ ਵਡਿਆਈ ਕੀਤੀ। ਸਾਥੀ ਨੇ ਪਰਵਾਸ ਧਾਰਨ ਕਰਨ ਵਾਲੇ ਮੁਢਲੇ ਪਰਵਾਸੀਆਂ ਦੇ ਤਤਕਾਲੀਨ ਸੰਘਰਸ਼ ਦੀ ਦੁਖਦਾਈ ਗਾਥਾ ਬਿਆਨ ਕਰਦਿਆਂ ਇਸ ਗੱਲ ਉਤੇ ਉਚੇਚਾ ਜ਼ੋਰ ਦਿੱਤਾ ਕਿ ਹੁਣ ਜਦੋਂ ਬਹੁਤੇ ਲੋਕ ਪਰਵਾਸੀ ਨਾ ਰਹਿਕੇ ਆਬਾਦਕਾਰ ਹੋ ਗਏ ਹਨ ਤਾਂ ਉਹਨਾਂ ਵਿਚ ਪਹਿਲਾਂ ਜਿਹਾ ਭੂ-ਹੇਰਵਾ ਨਹੀਂ ਰਹਿ ਗਿਆ। ਉਹਨਾਂ ਨੇ ਇਹ ਫੈਸਲਾ ਕਰ ਲਿਆ ਹੈ ਕਿ ਇਹ ਮੁਲਕ ਹੀ ਹੁਣ ਉਹਨਾਂ ਦਾ ਆਪਣਾ ਮੁਲਕ ਹੈ ਤੇ ਉਹਨਾਂ ਏਥੇ ਹੀ ਰਹਿਣਾ ਹੈ। ਭਾਰਤ ਵਾਪਸ ਨਹੀਂ ਵੱਸਣਾ। ਉਸ ਨਿਰਣਾ ਦਿੰਦਿਆਂ ਕਿਹਾ,

'ਹੁਣ ਏਥੋਂ ਦੇ ਲੋਕ ਪਹਿਲਾਂ ਵਾਂਗ ਨਹੀਂ ਰੋਂਦੇ।" ਪਰ ਸਾਡੇ ਏਥੋਂ ਹੋ ਕੇ ਜਾਣ ਵਾਲੇ ਲੇਖਕ ਉਹਨਾਂ ਨੂੰ ਹਮੇਸ਼ਾਂ 'ਆਪਣੀ ਧਰਤੀ' ਲਈ ਹਉਕੇ ਭਰਦਾ ਵਿਖਾਉਂਦੇ ਹਨ। ਅਜਿਹੇ ਕੁਝ ਲੋਕ ਹੋ ਵੀ ਸਕਦੇ ਨੇ—ਪਰ ਬਹੁਤ ਘੱਟ। ਬਹੁਤੇ ਲੋਕ ਏਥੋਂ ਦੀ ਜ਼ਿੰਦਗੀ ਨਾਲ ਸੰਤੁਸ਼ਟ ਨੇ...।"

ਚੰਗੇ ਬਿਜ਼ਨਸ, ਸੋਹਣੀ ਪਤਨੀ ਤੇ ਚੰਗੇ ਬੱਚਿਆਂ ਦੇ ਸਾਥ ਵਿਚ ਸਾਥੀ ਦੀ ਰੱਜਵੀਂ ਸੰਤੁਸ਼ਟਤਾ ਬੋਲ ਰਹੀ ਸੀ।

ਦੇਰ ਰਾਤ ਤੱਕ ਚੱਲੀ ਇਸ ਬੈਠਕ ਵਿਚੋਂ ਸੰਤੁਸ਼ਟ ਮਨ ਨਾਲ ਉੱਠੇ ਤਾਂ ਹਰਜੀਤ ਤੇ ਸਾਥੀ ਦਰਸ਼ਨ ਸਿੰਘ ਗਿਆਨੀ ਨੂੰ ਉਹਦੇ ਘਰ ਛੱਡਣ ਤੋਂ ਬਾਦ ਮੈਨੂੰ ੩੧ ਲੈਂਕਾਸਟਰ ਰੋਡ ਉੱਤੇ ਛੱਡ ਗਏ। (ਚਲਦਾ)

ਵਤਨਪ੍ਰਸਤ ਕੁਰਬਾਨੀਆਂ ਦਾ ਪੁੰਜ

# ਜੰਗੀਰ ਸਿੰਘ ਜੋਗਾ

—ਜਗਜੀਤ ਸਿੰਘ ਜੋਗਾ

ਜੰਗੀਰ ਸਿੰਘ ਜੋਗਾ, ਜੋ ਰਿਸ਼ਤੇ ਵਿਚ ਮੇਰੇ ਬਾਪੂ ਜੀ ਦੇ ਵੱਡੇ ਭਰਾ ਹਨ, ਪਰ ਸਿਆਸੀ ਤੇ ਸਮਾਜੀ ਜੀਵਨ ਸਮੇਤ ਉਹ ਸਭਨਾਂ ਲਈ ਪ੍ਰੇਰਨਾ-ਸਰੋਤ ਹਨ। ਜਿਨ੍ਹਾਂ ਆਪਣੀ ਜਵਾਨੀ ਦੇ ਬੇਹਤਰੀਨ **੨੨** ਸਾਲ ਅੰਗਰੇਜ਼ ਸਾਮਰਾਜੀਆਂ ਅਤੇ ਭਾਰਤ ਸਰਕਾਰ ਦੀਆਂ ਜੇਲ੍ਹਾਂ ਵਿਚ ਬਤੀਤ ਕੀਤੇ। ਉਹ ਇਕ ਅਜਿਹੇ ਇਨਕਲਾਬੀ ਖ਼ਾਨਦਾਨ ਦੇ ਜੰਮਪਲ ਹਨ, ਜਿਸ ਵਿਚ ਨਾ ਹੀ ਤਾਂ ਉਹ ਪਹਿਲੇ ਅਤੇ ਨਾ ਹੀ ਉਹ ਆਖਰੀ ਇਨਕਲਾਬੀ ਹਨ। ਜੋਗਾ ਜੀ ਬਾਬਾ ਉੱਤਮ ਸਿੰਘ ਪੁੱਤਰ ਬਾਬਾ ਸਦਾ ਸਿੰਘ ਪੁੱਤਰ ਬਾਬਾ ਅਤਰ ਸਿੰਘ ਪੁੱਤਰ ਬਾਬਾ ਸ਼ਾਮ ਸਿੰਘ ਦੇ ਪੁੱਤਰ ਹਨ। ਬਾਬਾ ਸ਼ਾਮ ਸਿੰਘ 'ਕੂਕਾ ਲਹਿਰ' ਦੇ ਸ਼੍ਰੋਮਣੀ ਸ਼ਹੀਦ ਹੋਏ ਹਨ, ਜਿਨ੍ਹਾਂ ਨੂੰ ਅੰਗਰੇਜ਼ ਸਾਮਰਾਜੀਆਂ ਨੇ ਤੋਪਾਂ ਅਗੇ ਖੜਾ ਕਰਕੇ ਮਲੇਰ-ਕੋਟਲੇ ਦੀ ਧਰਤੀ ਉਤੇ ਉੜਾ ਦਿਤਾ ਸੀ। ਜਿਸ ਦੇ ਸਰੀਰ ਦੇ ਟੁਕੜੇ ਵੀ ਨਹੀਂ ਲੱਭੇ। ਪਿੰਡ ਦਾ ਸਰਕਾਰੀ ਹਸਪਤਾਲ ਬਾਬਾ ਸ਼ਾਮ ਸਿੰਘ ਸ਼ਹੀਦ ਦੇ ਨਾਮ ਉਤੇ ਹੀ ਬਣਿਆ ਹੋਇਆ ਹੈ।

ਜੋਗਾ ਜੀ ਦੇ ਪਿਤਾ ਬਾਬਾ ਉੱਤਮ ਸਿੰਘ ਦੀ ਸਿੰਘਾਪੁਰ ਬੰਦਰਗਾਹ ਉਤੇ ਤਲਾਸ਼ੀ ਹੋਈ ਤਾਂ ਉਹਨਾਂ ਕੋਲੋਂ 'ਗ਼ਦਰ' ਅਖ਼ਬਾਰ ਦਾ ਬੰਡਲ ਫੜਿਆ ਗਿਆ ਅਤੇ ਅੰਗਰੇਜ਼ ਹਕੂਮਤ ਨੇ ਉਹਨਾਂ ਨੂੰ ਇਕ ਸਾਲ ਲਈ ਪਿੰਡ 'ਚ ਹੀ ਨਜ਼ਰਬੰਦ ਕਰ ਦਿਤਾ। ਜੋਗਾ ਜੀ ਤੋਂ ਛੋਟੇ ਭਰਾ ਸ. ਹਮੀਰ ਸਿੰਘ (ਲੇਖਕ ਦੇ ਪਿਤਾ ਜੀ) ਇਲਾਕੇ ਤੇ ਪਿੰਡ ਵਿਚ ਉਨ੍ਹਾਂ ਦੀਆਂ ਇਨਕਲਾਬੀ ਸਰਗਰਮੀਆਂ ਦੇ ਪ੍ਰਬੰਧਕ ਵਜੋਂ ਜਾਣੇ ਜਾਂਦੇ ਸਨ। ਉਹ ਸਾਬਕਾ ਫ਼ੌਜੀ ਸਨ। ੧੯੧੯ ਦੇ ਅਖੀਰ ਵਿਚ ਪਿੰਡ ਦੇ ਇਕ ਸੇਠ ਸ੍ਰੀ ਰਾਮ ਦੇ ਘਰ ਡਾਕੂਆਂ ਨੇ ਡਾਕਾ ਮਾਰਿਆ। ਸ੍ਰੀ ਰਾਮ ਦੀ ਭੈਣ ਦੇ ਸਿਰ ਵਿਚ ਅੱਗ ਪਾਕੇ ਡਾਕੂ ਖ਼ਜ਼ਾਨੇ ਦੀਆਂ ਚਾਬੀਆਂ ਦੀ ਮੰਗ ਕਰ ਰਹੇ ਸਨ ਤਾਂ ਸ. ਹਮੀਰ ਸਿੰਘ ਨੇ ਆਪਣੀ ਲਾਇਸੈਂਸੀ ਬੰਦੂਕ ਨਾਲ ਡਾਕੂਆਂ ਨਾਲ ਮੁਕਾਬਲਾ ਸ਼ੁਰੂ ਕਰ ਦਿਤਾ। ਡਾਕਾ ਅਸਫਲ ਰਿਹਾ। ਡਾਕੂਆਂ ਨੂੰ ਭੱਜਣਾ ਪਿਆ, ਪਰ ਸ. ਹਮੀਰ ਸਿੰਘ ਡਾਕੂਆਂ ਦੀ ਗੋਲੀ ਨਾਲ ਸ਼ਹੀਦ ਹੋ ਗਏ ਸਨ। ਪਿੰਡ ਦੇ ਲੋਕ ਦੱਸਦੇ ਹਨ ਕਿ ਡਾਕੂਆਂ ਵਲੋਂ ਬਾਰ ਬਾਰ ਅਪੀਲ ਕਰਨ ਤੇ ਵੀ ਉਹ ਮੁਕਾਬਲੇ ਵਿਚੋਂ ਪਿਛੇ ਨਹੀਂ ਹਟੇ। ਪਿੰਡ ਦੇ ਲੋਕਾਂ ਨੇ ਉਹਨਾਂ ਦੀ ਯਾਦਗਾਰ ਬਣਾਉਣ ਦੀ ਗੱਲ ਕੀਤੀ, ਪਰ ਜੋਗਾ ਜੀ ਸਹਿਮਤ ਨਹੀਂ ਹੋਏ। ਜੋਗਾ ਜੀ ਦੇ ਉਸ ਸਮੇਂ ਗ੍ਰਿਫਤਾਰੀ ਵਰੰਟ ਸਨ। ਉਹ ਆਪਣੇ ਭਰਾ ਦੇ ਸਸਕਾਰ ਤੇ ਵੀ ਨਹੀਂ ਆ ਸਕੇ। ਉਹਨਾਂ ਆਪਣੇ ਪਿਆਰੇ ਵੀਰ ਦੀ ਮ੍ਰਿਤਕ ਦੇਹ ਦੇ ਦਰਸ਼ਨ ਪਿੰਡ ਤਾਮਕੋਟ ਕੋਲ ਉਸ ਸਮੇਂ ਕੀਤੇ ਜਦੋਂ ਪੋਸਟ-ਮਾਰਟਮ ਕਰਵਾਕੇ ਲਾਸ਼ ਨੂੰ ਗੱਡੇ ਉਤੇ ਲਿਆਂਦਾ ਜਾ ਰਿਹਾ ਸੀ। ਜੋਗਾ ਜੀ ਦੇ ਸਭ ਤੋਂ ਛੋਟੇ ਭਰਾ ਸ. ਕਰਤਾਰ ਸਿੰਘ ਫ਼ੌਜ ਵਿਚੋਂ ਬਾਗ਼ੀ ਹੋਕੇ ਨੇਤਾ ਜੀ ਸੁਭਾਸ਼ ਚੰਦਰ ਦੇ ਸਾਥੀ ਬਣ ਗਏ। ਉਹ ਜਰਮਨੀ ਵਿਚ ਨੇਤਾ ਜੀ ਨਾਲ ਰਹੇ ਅਤੇ ਜਰਮਨੀ ਤੋਂ ਬਰ੍ਹਮਾ ਚਲੇ ਗਏ, ਜਿਥੇ ਨੇਤਾ ਜੀ ਵਲੋਂ ਜੰਗ ਵਿਚ ਲੜਦੇ ਲੜਦੇ ਸ਼ਹੀਦ ਹੋ ਗਏ। ਉਹ ਬਰ੍ਹਮਾ ਵਿਚ ਸ਼ਹੀਦ ਹੋਏ। ਇਸਦਾ ਪਤਾ ਸ. ਕਰਤਾਰ ਸਿੰਘ ਦੀ ਇਕ ਇਟਾਲੀਅਨ ਦੋਸਤ ਦੇ ਪਿੰਡ ਆਏ ਉਸ ਖ਼ਤ ਤੋਂ ਲਗਦਾ ਹੈ, ਜਿਸ ਵਿਚ ਉਸਨੇ ਉਲ੍ਹਾਂਭਾ ਦਿਤਾ ਹੈ ਕਿ ਉਹ ਉਸ ਨੂੰ ਬਿਨਾਂ ਦੱਸੇ ਹੀ ਨੇਤਾ ਜੀ ਨਾਲ ਬਰਮਾ ਕਿਉਂ ਤੁਰ ਗਿਆ ? ਸ. ਕਰਤਾਰ ਸਿੰਘ ਦੀ ਸ਼ਹੀਦੀ ਦੀ ਖ਼ਬਰ ਆਉਣ ਸਮੇਂ ਜੋਗਾ ਜੀ ਜੇਲ੍ਹ ਵਿਚ ਬੰਦ ਸਨ। ਛੇ ਮਹੀਨਿਆਂ ਤਕ ਉਹਨਾਂ ਦੀ ਮਾਤਾ ਜੀ ਜਾਂ ਕਿਸੇ ਹੋਰ ਨੂੰ ਉਹਨਾਂ ਨਾਲ ਮੁਲਾਕਾਤ ਨਹੀਂ ਕਰਨ ਦਿਤੀ ਗਈ। ਆਖਰ ਅਦਾਲਤ ਰਾਹੀਂ ਮੁਲਾਕਾਤ ਦੀ ਆਗਿਆ ਮਿਲ ਸਕੀ ਅਤੇ ਮਾਤਾ ਜੀ ਨੇ ਆਪਣੇ ਛੋਟੇ ਪੁੱਤਰ ਦੀ ਮੌਤ ਦਾ ਆਪਣੇ ਜੇਠੇ ਪੁੱਤਰ ਨਾਲ ਛੇ ਮਹੀਨੇ ਪਛੜਕੇ ਦੁੱਖ ਸਾਂਝਾ ਕੀਤਾ। ਜੋਗਾ ਜੀ ਤੋਂ ਅਗਲੀ ਪੀੜ੍ਹੀ ਵੀ ਉਹਨਾਂ ਦੇ ਇਨਕਲਾਬੀ ਵਿਰਸੇ ਨੂੰ ਅੱਗੇ ਜਾਰੀ ਰੱਖਣ ਦੇ ਇਨਕਲਾਬੀ ਕਾਰਜਾਂ ਵਿਚ ਓਤ-ਪੋਤ ਹੈ।

### ਵਿਕਾਸ ਕਾਰਜਾਂ ਦਾ ਉੱਸਰਈਆ

ਪਿੰਡ ਅਤੇ ਇਲਾਕੇ ਦੇ ਵਿਕਾਸ ਕੰਮਾਂ ਲਈ ਉਹਨਾਂ ਜੀਵਨ ਹੀ ਅਰਪਨ ਕੀਤਾ ਹੋਇਆ ਹੈ। ਪਿੰਡ ਵਿਚ ਕੁੜੀਆਂ ਮੁੰਡਿਆਂ ਦੇ ਅਲਗ ਅਲਗ ਹਾਈ ਸਕੂਲ, ਪ੍ਰਾਇਮਰੀ ਸਕੂਲ, ਮਾਡਲ ਸਿਵਲ ਡਿਸਪੈਂਸਰੀ, ਪਸ਼ੂ ਹਸਪਤਾਲ, ਬੱਸ ਅੱਡੇ ਦੀ ਸਰਾਂ, ਪੰਚਾਇਤ ਘਰ, ਬੈਂਕ, ਵਾਟਰ ਵਰਕਸ, ਡਾਕ-ਘਰ, ਬਾਬਾ ਅਨੋਖ ਸਿੰਘ ਲਾਇਬਰੇਰੀ, ਧਰਮਸ਼ਾਲਾਵਾਂ,

ਪੱਕੀਆਂ ਗਲੀਆਂ ਤੇ ਨਾਲੀਆਂ ਸਭ ਉਹਨਾਂ ਦੀਆਂ ਪਿੰਡ-ਵਾਸੀਆਂ ਦੇ ਸਹਿਯੋਗ ਨਾਲ ਕੀਤੀਆਂ ਘਾਲਨਾਵਾਂ ਦਾ ਹੀ ਨਤੀਜਾ ਹਨ। ਬੱਸ ਅੱਡੇ ਉਤੇ ਦਰਜਨਾਂ ਪੱਕੀਆਂ ਦੁਕਾਨਾਂ ਜੋਗਾ ਜੀ ਨੇ ਸਰਕਾਰ ਤੋਂ ਦੋ ਲੱਖ ਦਾ ਸਸਤਾ ਕਰਜ਼ਾ ਲੈ ਕੇ ਬਣਾਈਆਂ, ਜਿਸ ਨਾਲ ਬੱਸ ਅੱਡੇ ਦੇ ਬਾਜ਼ਾਰ ਦੀ ਨਾ ਸਿਰਫ ਖੂਬਸੂਰਤੀ ਵਧੀ ਸਗੋਂ ਪੱਕੇ ਤੌਰ ਤੇ ਪੰਚਾਇਤ ਦੀ ਆਮਦਨ ਦਾ ਸੋਮਾ ਵੀ ਪੈਦਾ ਹੋਇਆ। ਹਰ ਵਿਕਾਸ ਕੰਮ ਵਿਚ ਸਰਕਾਰ ਦੇ ਮਾਇਕ ਹਿੱਸੇ ਦੇ ਬਰਾਬਰ ਪਿੰਡ ਦੇ ਲੋਕਾਂ ਤੋਂ ਇਕੱਠੇ ਕੀਤੇ ਫੰਡ ਦਾ ਹਿੱਸਾ ਸ਼ਾਮਲ ਹੁੰਦਾ ਹੈ। ਕਿਸੇ ਵਿਕਾਸ ਕੰਮ ਲਈ ਜੋਗਾ ਜੀ ਪਿੰਡ ਦੇ ਲੋਕਾਂ ਕੋਲ ਫੰਡ ਮੰਗਣ ਜਾਂਦੇ ਹਨ ਤਾਂ ਲੋਕ ਦਿਲ ਖੋਲ੍ਹ ਕੇ ਖੁਸ਼ੀ ਖੁਸ਼ੀ ਫੰਡ ਦਿੰਦੇ ਹਨ; ਕਿਉਂਕਿ ਉਹਨਾਂ ਨੂੰ ਜੋਗਾ ਜੀ ਦੀ ਇਮਾਨਦਾਰੀ ਉਤੇ ਰੱਬ ਵਰਗਾ ਵਿਸ਼ਵਾਸ ਹੈ। ਉਹ ਜਾਣਦੇ ਹਨ ਕਿ ਲੋਕਾਂ ਦੇ ਇਸ ਧਨ ਦੀ ਕੋਈ ਦੁਰਵਰਤੋਂ ਨਹੀਂ ਕਰ ਸਕੇਗਾ। ਲੋਕ ਗੱਲਾਂ ਕਰਦੇ ਹਨ ਕਿ ਕਿਵੇਂ ੯੦ ਸਾਲ ਦੀ ਉਮਰ ਵਿਚ ਵੀ ਦੇਰ ਰਾਤ ਤਕ ਜੋਗਾ ਜੀ ਕਿਸੇ ਸਾਂਝੀ ਇਮਾਰਤ ਦੀ ਛੱਤ ਪਵਾ ਰਹੇ ਹੁੰਦੇ ਹਨ।

## ਪ੍ਰੇਰਨਾ ਦਾ ਸਰੋਤ

ਇਕ ਵਾਰ ਪਿੰਡ ਵਿਚ ਇਕ ਸੇਠ ਨੇ ਆਪਣੇ ਪੋਤੇ ਦੇ ਜਨਮ ਦੀ ਖੁਸ਼ੀ ਵਿਚ ਪਿੰਡ ਦੇ ਹਰ ਜੀਅ ਨੂੰ ੨ ਕਿਲੋ ਮਠਿਆਈ ਵੰਡਣ ਦੀ ਜੋਗਾ ਜੀ ਤੋਂ ਸਲਾਹ ਮੰਗੀ। ਉਸ ਸੇਠ ਦਾ ਕਹਿਣਾ ਸੀ ਕਿ ਉਸ ਤੋਂ ਪਹਿਲਾਂ ਇਕ ਪਿੰਡ ਵਾਸੀ ਵਲੋਂ ਵੰਡੀ ਮਠਿਆਈ ਤੋਂ ਵੱਧ ਮਠਿਆਈ ਵੰਡ ਕੇ ਉਸ ਨੇ ਖੂਹ ਵਿਚੋਂ ਚਾਬੀਆਂ ਕੱਢਣੀਆਂ ਹਨ। ਜੋਗਾ ਜੀ ਦਾ ਮਸ਼ਵਰਾ ਸੀ ਕਿ ਕੋਈ ਐਸਾ ਸਾਂਝਾ ਕੰਮ ਕਰੋ ਜਿਸ ਨਾਲ ਲੋਕਾਂ ਅਤੇ ਪਿੰਡ ਦੀ ਭਲਾਈ ਹੋਵੇ ਅਤੇ ਪੁੰਨ ਵੀ। ਅਜਿਹਾ ਪੁੰਨ ਜੋ ਯਾਦਗਾਰ ਹੋ ਨਿਬੜੇ। ਉਹਨਾਂ ਪਿੰਡ ਵਿਚਕਾਰਲੇ ਮੇਨ ਰਸਤੇ ਨੂੰ ਪੱਕਾ ਕਰਨ ਦਾ ਠੋਸ ਮਸ਼ਵਰਾ ਦਿਤਾ, ਜਿਸ ਵਿਚ ਮਟੀਰੀਅਲ ਸੇਠ ਵਲੋਂ ਹੋਵੇਗਾ ਅਤੇ ਮਜ਼ਦੂਰੀ ਲੋਕ ਆਪ ਕਰਨਗੇ। ਸੇਠ ਅਤੇ ਲੋਕਾਂ ਨੇ ੨ ਕਿਲੋਮੀਟਰ ਲੰਬੇ ਇਸ ਰਸਤੇ ਦੀ ਪੱਕੀ ਸੜਕ ਬਣਾਉਣ ਦੇ ਕੰਮ ਨੂੰ ਚਾਈਂ-ਚਾਈਂ ਨੇਪਰੇ ਚਾੜ੍ਹ ਦਿਤਾ। ਇਸ ਤਰ੍ਹਾਂ ਉਹ ਹਮੇਸ਼ਾ ਹੀ ਸਾਂਝੇ ਅਤੇ ਲੋਕ ਭਲਾਈ ਦੇ ਕੰਮਾਂ ਲਈ ਲੋਕਾ ਨੂੰ ਪ੍ਰੇਰਦੇ ਰਹਿੰਦੇ ਹਨ। ਸਾਡ ਹੀ ਪਿੰਡ ਦੇ ਲਾਲਾ ਜੀਤ ਰਾਮ ਤੋਂ ਜੋ ਫਰੀਦਾਬਾਦ 'ਚ ਇਕ ਕਾਰਖਾਨੇਦਾਰ ਹੈ, ਜੋਗਾ ਜੀ ਨੇ ਵਚਨ ਲੈ ਰਖਿਆ ਹੈ ਕਿ ਪਿੰਡ ਦੇ ਹਰ ਵਿਕਾਸ ਦੇ ਸਾਂਝ ਕੰਮ ਦੇ ਖਰਚੇ ਵਿਚ ਉਸ ਦਾ ਚੌਥਾ ਹਿੱਸਾ ਹੋਵੇਗਾ। ਜੋਗਾ ਜੀ ਦੀ ਪ੍ਰੇਰਨਾ ਉਤੇ ਹੀ ਬੱਸ ਅੱਡੇ ਤੇ ਉਸ ਨੇ ਬਹੁਤ ਵੱਡੀ ਸਰਾਂ ਬਣਾਈ ਹੈ ਜੋ ਅੱਜ ਕਲ੍ਹ ਪੁਲਸ ਥਾਣੇ ਨੇ ਮੱਲ ਰੱਖੀ ਹੈ। ਹੁਣ ਜੋਗਾ ਜੀ ਨੇ ਇਸ ਥਾਣੇ ਦੀ ਇਮਾਰਤ ਲਈ ਵੱਖਰੀ ਜਗ੍ਹਾ ਮੁਹੱਈਆ ਕਰਵਾ ਦਿਤੀ ਹੈ ਤਾਂ ਕਿ ਸਰਾਂ ਖਾਲੀ ਹੋ ਸਕੇ। ਉਹਨਾਂ ਸਮੇਂ ਸਮੇਂ ਦੀ ਪੰਜਾਬ ਸਰਕਾਰ ਅਤੇ ਜ਼ਿਲਾ ਪ੍ਰਸ਼ਾਸਨ ਤੋਂ ਕਦੇ ਆਪਣੇ ਲਈ ਕੁਝ ਨਹੀਂ ਮੰਗਿਆ, ਪਰ ਉਹ ਇਲਾਕੇ ਅਤੇ ਪਿੰਡ ਲਈ ਹਮੇਸ਼ਾ ਹੀ ਮੰਗਦੇ ਰਹਿੰਦੇ ਹਨ।

## ਸਾਦਾ ਤੇ ਨਿਰਛਲ ਸੁਭਾਅ

ਸੱਚ ਕੌੜਾ ਹੁੰਦਾ ਹੈ; ਇਸੇ ਲਈ ਮੂੰਹ ਤੇ ਸੱਚ ਬੋਲਣ ਵਾਲੇ ਵਿਅਕਤੀ ਨੂੰ ਜ਼ੁਬਾਨ ਦਾ ਕੌੜਾ ਜਾਂ ਰੁੱਖਾ ਵੀ ਕਹਿ ਦਿਤਾ ਜਾਦਾ ਹੈ। ਅਜਿਹਾ ਹੀ ਕੁਝ ਜੋਗਾ ਜੀ ਬਾਰੇ ਮਹਿਸੂਸ ਕੀਤਾ ਜਾਂਦਾ ਹੈ। ਪਰ ਉਹ ਮਨ ਦੇ ਇਤਨੇ ਨਿਰਮਲ ਹਨ ਕਿ ਮਨ ਵਿਚ ਈਰਖਾ, ਜਲਨ ਜਾਂ ਬਦਲੇ ਦੀ ਭਾਵਨਾ ਰੱਖਣਾ ਉਹਨਾਂ ਦੇ ਸੁਭਾਅ ਦਾ ਹਿੱਸਾ ਨਹੀਂ ਹੈ। ਉਹ ਸਾਦਾ ਰਹਿਣੀ ਬਹਿਣੀ, ਸਾਦੀ ਬੋਲੀ ਤੇ ਸਾਦੇ ਸੁਭਾਅ ਦੇ ਮਾਲਕ ਹਨ। ਸਾਦਾ ਖਾਣ ਪੀਣ ਅਤੇ ਸਿਧੀ-ਸਾਦੀ ਗੱਲਬਾਤ ਕਰਨ ਵਾਲੇ ਜੰਗੀਰ ਸਿੰਘ ਜੋਗਾ ਹਉਮੈ ਤੋਂ ਕੋਹਾਂ ਦੂਰ ਹਨ। ਕੁਰਬਾਨੀਆਂ ਭਰਪੂਰ, ਇਮਾਨਦਾਰ ਅਤੇ ਮਾਣ ਸਤਿਕਾਰ ਵਾਲੇ ਜੀਵਨ ਦੇ ਮਾਲਕ ਹੋਣ ਦੇ ਬਾਵਜੂਦ ਉਹਨਾਂ ਕਦੇ ਆਪਣੇ ਆਪ ਉਤੇ ਮਾਣ ਨਹੀਂ ਕੀਤਾ, ਕਦੇ ਰਾਜਨੀਤਕ ਸ਼ੇਖੀਆਂ ਨਹੀਂ ਮਾਰੀਆਂ। ਅਠਾਰਾਂ ਸਾਲ ਐਮ.ਐਲ.ਏ. ਰਹਿਣ ਦੇ ਬਾਵਜੂਦ ਉਹ ਕਦੇ ਪਾਰਲੀਮੈਂਟਰੀ ਕਰੁਚੀਆਂ ਦਾ ਸ਼ਿਕਾਰ ਨਹੀਂ ਹੋਏ। ਲੋਕਾਂ ਵਰਗੀ ਸਾਧਾਰਣ ਜ਼ਿੰਦਗੀ ਜਿਉਂਦੇ ਹੋਏ ਲੋਕਾਂ ਵਿਚ ਹੀ ਰਹਿਣਾ-ਬਹਿਣਾ ਉਹਨਾਂ ਦੇ ਸੁਭਾਅ ਦਾ ਅਨਿੱਖੜਵਾਂ ਹਿੱਸਾ ਹੈ। ਪਿੰਡ ਦੀ ਸੱਥ ਵਿਚ ਖੜ੍ਹਕੇ ਲੋਕਾਂ ਨਾਲ ਗੱਲਾਂ ਕਰਦੇ ਹੋਏ ਸਣ ਦਾ ਬਾਣ ਕੱਤੀ ਜਾਣਾ, ਉਨ੍ਹਾਂ ਲਈ ਕੋਈ ਹੱਤਕ ਦੀ ਗੱਲ ਨਹੀਂ ਹੈ।

## ਵਿਦਿਆ ਦ ਸ਼ੈਦਾਈ

ਵਿਕਾਸ ਦੇ ਸਾਂਝੇ ਕੰਮਾਂ ਲਈ ਉਨ੍ਹਾਂ ਨੂੰ ਅੰਗਰੇਜ਼ਾਂ ਦੀਆਂ ਜੇਲ੍ਹਾਂ ਵਿਚ ਵੀ ਜਾਣਾ ਪਿਆ। ਵਿਦਿਆ ਸਹੂਲਤਾਂ

ਨੂੰ ਮੁਹੱਈਆ ਕਰਾਉਣ ਦੇ ਉਹ ਸ਼ੌਦਾਈ ਹਨ। ਅੰਗਰੇਜ਼ਾਂ ਦੇ ਜ਼ਮਾਨੇ ਵਿਚ ਬਰਨਾਲੇ ਜ਼ਿਲਾ ਹੈਡਕੁਆਟਰ ਦਾ ਕੇਵਲ ਇਕ ਮਿਡਲ ਸਕੂਲ ਸੀ। ਬਰਨਾਲੇ ਤੋਂ ਲੈ ਕੇ ਮਾਨਸਾ ਤਕ ੫੦ ਕਿਲੋਮੀਟਰ ਦੇ ਇਲਾਕੇ ਵਿਚ ਕੋਈ ਸਕੂਲ ਨਹੀਂ ਸੀ। ਮਾਨਸਾ ਵਿਚ ਕੇਵਲ ਪ੍ਰਾਇਮਰੀ ਸਕੂਲ ਸੀ। ਪਟਿਆਲਾ ਦੇ ਮਹਾਰਾਜਾ ਭੁਪਿੰਦਰ ਸਿੰਘ ਦੀ ਸਲਤਨਤ ਸੀ। ਮਾਨਸਾ ਬਾਰਾਂ ਹੱਟਾਂ ਗੁਰਦੁਆਰਾ ਖਾਣ ਪੀਣ ਵਾਲੇ ਲੋਕਾਂ ਦੇ ਕਬਜ਼ੇ ਵਿਚ ਸੀ। ਜੋਗਾ ਜੀ ਹੁਰਾਂ ਨੇ ਇਸ ਗੁਰਦੁਆਰੇ ਦਾ ਕੰਟਰੋਲ ਆਪਣੇ ਹੱਥ ਵਿਚ ਲੈ ਕੇ, ਆਪ ਪ੍ਰਧਾਨ ਤੇ ਸ੍ਰੀ ਸੌਣ ਸਿੰਘ ਨੂੰ ਖਜ਼ਾਨਚੀ ਬਣਾਕੇ ਦੁਕਾਨਾਂ ਦਾ ਕਿਰਾਇਆ ਜਮ੍ਹਾਂ ਕਰਕੇ ੬੦੦ ਰੁਪਏ ਵਿਚ ਮੱਲ ਸਿੰਘ ਮਾਨਸ਼ਾਹੀਆ ਨਾਂ ਦੇ ਅਮਲੀ ਤੋਂ ੧੪ ਵਿੱਘੇ ਸਕੂਲ ਲਈ ਜ਼ਮੀਨ ਮੁਲ ਲੈ ਲਈ ਅਤੇ ਨਥਾਣੇ ਦੇ ਇਕ ਰਿਟਾਇਰਡ ਹੈਡਮਾਸਟਰ ਨੂੰ ਲਿਆਕੇ ਨੌਵੀਂ ਤੇ ਦਸਵੀਂ ਦੀਆਂ ਕਲਾਸਾਂ ਸ਼ੁਰੂ ਕਰਕੇ ਖਾਲਸਾ ਹਾਈ ਸਕੂਲ ਦੀ ਬੁਨਿਆਦ ਰੱਖ ਦਿੱਤੀ। ਬਰਨਾਲਾ ਜ਼ਿਲ੍ਹੇ ਦੇ ਸੁਪਰਡੰਟ ਪੁਲਿਸ ਸ੍ਰੀ ਦਲੀਪ ਸਿੰਘ ਨੇ ਜੋਗਾ ਜੀ ਨੂੰ ਬੁਲਾ ਕੇ ਇਹ ਸਕੂਲ ਅੰਗਰਜ਼ਾਂ ਦੀ ਮਨਜ਼ੂਰੀ ਬਿਨਾਂ ਚਾਲੂ ਕੀਤੇ ਜਾਣ ਲਈ ਮੁਆਫੀ ਮੰਗਣ ਲਈ ਕਿਹਾ। ਪਰ ਜੋਗਾ ਜੀ ਨੇ ਕਿਹਾ ਕਿ ਵਿੱਦਿਆ ਦਾ ਚਾਨਣ ਵੰਡਣਾ ਕੋਈ ਗੁਨਾਹ ਨਹੀਂ। ਮੈਂ ਮੁਆਫੀ ਨਹੀਂ ਮੰਗਣੀ। ਜਿਸ ਕਰਕੇ ਡੇਢ ਸਾਲ ਦੀ ਬਾਮੁਸ਼ਕਤ ਕੈਦ ਦੀ ਸਜ਼ਾ ਦੇ ਕੇ ਉਹਨਾਂ ਨੂੰ ਜੇਲ੍ਹ ਵਿਚ ਬੰਦ ਕਰ ਦਿਤਾ। ਉਸ ਵੇਲੇ ਦੇ ਹਾਈਕੋਰਟ ਦੇ ਜੱਜ ਜਸਟਿਸ ਗੁਰਨਾਮ ਸਿੰਘ (ਜੋ ਬਾਦ ਵਿਚ ਪੰਜਾਬ ਦੇ ਮੁੱਖ ਮੰਤਰੀ ਵੀ ਰਹੇ) ਨੇ ਅਪੀਲ ਵਿਚ ਜੋਗਾ ਜੀ ਦੀ ਸਜ਼ਾ ਤੋੜ ਦਿੱਤੀ ਅਤੇ ਉਹ ਡੇਢ ਮਹੀਨਾ ਸਜ਼ਾ ਕੱਟਕੇ ਰਿਹਾਅ ਕਰ ਦਿੱਤੇ ਗਏ। ਜੇਲ੍ਹ ਵਿਚੋਂ ਬਾਹਰ ਆਕੇ ਉਹਨਾਂ ਇਸ ਸਕੂਲ ਦੀਆਂ ਹੇਠਲੀਆਂ ਜਮਾਤਾਂ ਵੀ ਸ਼ੁਰੂ ਕਰ ਲਈਆਂ। ਕਿਸੇ ਹੋਰ ਦੇਸ਼ ਭਗਤ ਕਾਰਵਾਈ ਵਿਚ ਜੋਗਾ ਜੀ ਨੂੰ ਫਿਰ ਡੇਢ ਸਾਲ ਲਈ ਜੇਲ੍ਹ ਵਿਚ ਬੰਦ ਕਰ ਦਿੱਤਾ। ਜਦੋਂ ਬਾਹਰ ਆਏ ਤਾਂ ਸਕੂਲ ਦੇ ਮਾਸਟਰਾਂ ਦੀਆਂ ਤਨਖਾਹਾਂ ਦੇਣ ਲਈ ਪੈਸਾ ਨਹੀਂ ਸੀ। ਫਿਰ ਉਹਨਾਂ ਇਕ ਸਾਧ ਦੇ ਕਬਜ਼ੇ ਵਿਚਲੀ ੬੦੦ ਵਿਘੇ ਜ਼ਮੀਨ ੨੦੦੦ ਰੁਪੈ ਸਾਲਾਨਾ ਦੇ ਹਿਸਾਬ ੯੯ ਸਾਲਾਂ ਲਈ ਸਕਲ ਦੇ ਨਾਂ ਲੀਜ਼ ਉੱਤੇ ਲੈ ਲਈ ਅਤੇ ਉਸ ਜ਼ਮੀਨ ਵਿਚੋਂ ੧੫ ਵਿਘੇ ਵਿਚ ਇਕ ਹੋਰ ਸਕੂਲ ਬਣਵਾਇਆ। ਬਾਕੀ ਦੀ ਜ਼ਮੀਨ ਦੀ ਆਮਦਨ ਨਾਲ ਖਾਲਸਾ ਸਕੂਲ ਚਲਾਉਣਾ ਸ਼ੁਰੂ ਕੀਤਾ। ਜੋਗਾ ਜੀ ਅਨੁਸਾਰ ਇਹ ਜ਼ਮੀਨ ਹੁਣ ਅਕਾਲੀਆਂ ਦੇ ਕਬਜ਼ੇ ਵਿਚ ਹੈ।

ਇਸਦੇ ਨਾਲ ਹੀ ਉਹਨਾਂ ਜੋਗਾ ਪਿੰਡ ਵਿਚ ਮਿਡਲ ਸਕੂਲ ਬਣਾਉਣਾ ਸ਼ੁਰੂ ਕਰ ਦਿੱਤਾ। ਸਕੂਲ ਦਾ ਬਰਾਂਡਾ ਪਾਉਣ ਲਈ ਪੈਸੇ ਨਹੀਂ ਸਨ। ਜੋਗਾ ਜੀ ਨੇ ਲੋਕਾਂ ਨੂੰ ਪ੍ਰੇਰਿਆ ਅਤੇ ਲੋਕਾਂ ਨੂੰ ਬਰਨਾਲਾ-ਮਾਨਸਾ ਸੜਕ ਉੱਤੇ ਮਿੱਟੀ ਪਾਉਣ ਲਈ ਜੋ ਮਿਹਨਤਾਨਾ ਮਿਲਿਆ ਸੀ, ਲੋਕਾਂ ਨੇ ਜੋਗਾ ਜੀ ਦੇ ਹਵਾਲੇ ਕਰ ਦਿੱਤਾ। ਜਿਸ ਨਾਲ ਸਕੂਲ ਦਾ ਬਰਾਂਡਾ ਮੁਕੰਮਲ ਹੋਇਆ। ਸਕੂਲ ਦੇ ਇਕ ਹਿੱਸੇ ਦੀ ਛੱਤ ਪਾਉਣ ਲਈ ਪੈਸੇ ਦਾ ਪ੍ਰਬੰਧ ਨਹੀਂ ਹੋ ਰਿਹਾ ਸੀ ਤਾਂ ਜੋਗਾ ਜੀ ਦੇ ਚਾਚਾ ਜਥੇਦਾਰ ਅਨੋਖ ਸਿੰਘ ਨੇ ਆਪਣੀ ਜ਼ਮੀਨ ਗਹਿਣੇ ਪਾ ਦਿੱਤੀ। ਬਾਦ ਵਿਚ ਜਥੇਦਾਰ ਅਨੋਖ ਸਿੰਘ ਤੇ ਜੋਗਾ ਜੀ ਦੀ ਅਗਵਾਈ ਵਿਚ ਹੀ ਪੰਚਾਇਤ ਨੇ ਆਪਣਾ ਭੱਠਾ ਚਾਲੂ ਕੀਤਾ। ਸੰਗਰੂਰਾਂ ਵਾਲੇ ਸੂਏ ਦੇ ਦਰਖਤਾਂ ਦੀਆਂ ਲੱਕੜਾਂ ਵੱਢਕੇ ਸੁੱਕਾ ਕੇ ਕੋਲੇ ਦੀ ਥਾਂ ਵਰਤੀਆਂ। ਇਹ ਇੱਟਾਂ ਵੇਚ ਕੇ ਜਥੇਦਾਰ ਜੀ ਦੀ ਜ਼ਮੀਨ ਵੀ ਛੁੜਵਾ ਲਈ ਅਤੇ ਸਕੂਲ ਦੀ ਬਾਕੀ ਬਿਲਡਿੰਗ ਲਈ ਵੀ ਇੱਟਾਂ ਵਰਤੀਆਂ। ਇਸੇ ਤਰ੍ਹਾਂ ਉਹਨਾਂ ਖਿਆਲੇ, ਰੱਲੇ ਅਤੇ ਹੋਰ ਬਹੁਤ ਸਾਰੇ ਪਿੰਡਾਂ ਵਿਚ ਸਕੂਲ ਬਣਵਾਏ।

## ਰਹਿਣ-ਬਹਿਣੀ, ਖਾਣਾ-ਪੀਣਾ ਤੇ ਜ਼ਾਤੀ ਆਦਤਾਂ

ਜੰਗੀਰ ਸਿੰਘ ਜੋਗਾ ਸਾਦੀ ਰਹਿਣੀ-ਬਹਿਣੀ ਦੇ ਮਾਲਕ ਹਨ। ਬਿਨਾਂ ਸ਼ੀਸ਼ੇ ਦੇ ਪੱਗ ਬੰਨਣੀ ਤੇ ਸੰਦੇਹਾਂ ਉਠਕੇ ਇਸ਼ਨਾਨ ਕਰਨਾ, ਉਹਨਾਂ ਦੀ ਆਦਤ ਹੈ। ਸਵੇਰੇ ਉੱਠ ਕੇ ਜਾਂ ਸ਼ਾਮ ਨੂੰ ਸੈਰ ਕਰਨਾ ਜਾਂ ਵਰਜ਼ਿਸ਼ ਕਰਨੀ ਉਹਨਾਂ ਦੀ ਆਦਤ ਦਾ ਹਿੱਸਾ ਨਹੀਂ ਹੈ। ਵਿਹਲੇ ਸਮੇਂ ਖੇਤੀ ਵਿਚ ਦਿਲਚਸਪੀ ਲੈਣਾ ਅਤੇ ਅਖਬਾਰ ਜਾਂ ਲਿਟਰੇਚਰ ਪੜ੍ਹਨਾ ਉਹਨਾਂ ਦੀ ਹੌਬੀ ਹੈ। ੯੦ ਸਾਲ ਦੀ ਉਮਰ ਵਿਚ ਹੁਣ ਵੀ ਅਖਬਾਰ ਪੜ੍ਹੇ ਬਿਨਾਂ ਉਹ ਨਹੀਂ ਰਹਿ ਸਕਦੇ। ਜੇਕਰ ਥੱਕ ਜਾਣ ਕਿਉਂਕਿ ਨਿਗਾਹ ਘੱਟ ਗਈ ਹੈ ਤਾਂ ਨਾਲ ਬੈਠੇ ਨੂੰ ਅਖਬਾਰ ਪੜ੍ਹਕੇ ਸੁਣਾਉਣ ਲਈ ਕਹਿ ਦਿੰਦੇ ਹਨ। ਭਤੀਜੇ ਭਤੀਜੀਆਂ, ਸਕੇ ਪੁੱਤਰ ਜਾਂ ਧੀਆਂ ਵਿਚ ਕੋਈ ਫਰਕ ਨਹੀਂ ਕਰਦੇ। ਪੁੱਤਰਾਂ, ਪੋਤਰਿਆਂ, ਦੋਹਤਿਆਂ ਨਾਲੋਂ ਪੁੱਤਰੀਆਂ, ਪੋਤਰੀਆਂ, ਦੋਹਤੀਆਂ ਤੇ ਨੂੰਹਾਂ ਦੀ ਤਰਫ਼ਦਾਰੀ ਜ਼ਿਆਦਾ ਕਰਦੇ ਹਨ। ਸਾਡੇ ਤਾਈ ਜੀ (ਆਪਣੀ ਧਰਮ

ਪਤਨੀ) ਨੂੰ ਰੁੱਖਾ ਬੋਲ ਜਾਂਦੇ ਹਨ ਪਰ ਇੱਜ਼ਤ ਬਹੁਤ ਜ਼ਿਆਦਾ ਕਰਦੇ ਹਨ। ਬੁਢਾਪੇ ਵਿਚ ਉਹਨਾਂ ਦਾ ਹੀ ਜ਼ਿਆਦਾ ਆਸਰਾ ਤੱਕਦੇ ਹਨ। ਸਾਡੇ ਦਾਦੀ ਜੀ ਸਵਰਗੀ ਮਾਤਾ ਨਿਹਾਲ ਕੌਰ ਦਾ ਬਹੁਤ ਸਤਿਕਾਰ ਤੇ ਮਾਣ ਕਰਦੇ ਸਨ। ਉਹਨਾਂ ਅਗੇ ਅੜਬ ਹੋਣ ਦੇ ਬਾਵਜੂਦ ਜ਼ਿਆਦਾ ਨਹੀਂ ਸਨ ਅੜ੍ਹਦੇ ਕਿਉਂਕਿ ਮਾਤਾ ਜੀ ਖੁਦ ਅੜਬ ਅਤੇ ਦਲੇਰ ਸੁਭਾਅ ਦੀ ਸੀ। ਨਮਕੀਨ ਨਾਲੋਂ ਮਿੱਠਾ ਜ਼ਿਆਦਾ ਪਸੰਦ ਹੈ। ਫ਼ਲ, ਦਹੀਂ, ਦੁੱਧ, ਸੇਵੀਆਂ ਤੇ ਖਿਚੜੀ ਉਹਨਾਂ ਦੀ ਮਨਭਾਉਂਦੀ ਖੁਰਾਕ ਹੈ। ਕਿਸੇ ਕੋਲ ਜਾਂਦੇ ਹਨ ਤਾਂ ਉਸਨੂੰ ਤਕਲੀਫ਼ ਦੇ ਕੇ ਰਾਜੀ ਨਹੀਂ। ਨਾ ਖਾਣ-ਪੀਣ, ਨਾ ਸੌਣ-ਪੈਣ ਦੇ ਮਾਮਲੇ ਵਿਚ। ਪਰ ਜੇਕਰ ਕੋਈ ਮੱਲੋ-ਮੱਲੀ ਉਪਰੋਕਤ ਖਾਣੇ ਪਰਸ ਦੇਵੇ ਤਾਂ ਖੁਸ਼ੀ ਨਾਲ ਖਾ ਲੈਂਦੇ ਹਨ। ੯੦ ਸਾਲ ਦੇ ਹੋ ਗਏ ਨਾ ਆਵਾਜ ਦੱਬੀ ਹੈ, ਨਾ ਦੰਦਾਂ ਦਾ ਕੋਈ ਨੁਕਸਾਨ ਹੋਇਆ ਹੈ ਅਤੇ ਨਾ ਹੀ ਸਰੀਰ ਕੁੱਬਾ ਹੋਇਆ ਹੈ। ਪੁਲਾਂਘਾਂ ਦੀ ਲੰਬਾਈ ਘਟ ਗਈ ਹੈ ਪਰ ਜ਼ਿੱਦ ਕਰਦੇ ਹਨ ਕਿ ਮੈਂ ਲੋਕਾਂ ਦੇ ਦੁੱਖ ਸੁੱਖ ਅਤੇ ਕਮਿਊਨਿਸਟ ਪਾਰਟੀ ਦੇ ਵੱਡੇ ਇਕੱਠਾਂ ਵਿਚ ਜ਼ਰੂਰ ਜਾਣਾ ਹੈ। ਸੁਣਨ ਸ਼ਕਤੀ ਕਮਜ਼ੋਰ ਹੋ ਗਈ ਹੈ। ਸੁਣਨ ਮਸ਼ੀਨ ਨਾਲ ਚੰਗਾ ਸੁਣਾਈ ਦਿੰਦਾ ਹੈ ਪਰ ਲਾਉਂਦੇ ਨਹੀਂ ਕਹਿੰਦੇ ਸਾਲੀ ਰੌਲਾ ਜਿਹਾ ਪਾਉਂਦੀ ਹੈ ਪਰ ਪ੍ਰਬਲ ਇੱਛਾ ਪ੍ਰਗਟ ਕਰਦੇ ਹਨ ਕਿ ਉਹਨਾਂ ਨਾਲ ਸਿਆਸੀ ਉਥਲਾਂ-ਪੁਥਲਾਂ, ਘਟਨਾਵਾਂ ਅਤੇ ਖਬਰਾਂ ਬਾਰੇ ਵਿਚਾਰ ਚਰਚਾ ਕੀਤੀ ਜਾਵੇ। ਪਾਰਟੀ ਅੰਦਰਲੀਆਂ ਘਟਨਾਵਾਂ ਦੀ ਪੂਰੀ-ਪੂਰੀ ਜਾਣਕਾਰੀ ਰੱਖਣ 'ਚ ਉਹਨਾਂ ਦੀ ਖਾਸ ਦਿਲਚਸਪੀ ਬਣੀ ਰਹਿੰਦੀ ਹੈ। ਕਿਸੇ ਵੀ ਪਾਰਟੀ ਆਗੂ ਜਾਂ ਵਰਕਰ ਜਾਂ ਆਰ-ਪਰਿਵਾਰ ਦੇ ਮੈਂਬਰ ਜਾਂ ਪਿੰਡ 'ਚੋਂ ਕਿਸੇ ਨੂੰ ਜੇਕਰ ਨਿੰਦਣਾ ਹੋਵੇ ਤਾਂ ਉਹ ਸਖਤ ਤੇ ਗਾਲ੍ਹ ਦੀ ਭਾਸ਼ਾ ਵਿਚ ਗੱਲ ਕਰ ਜਾਂਦੇ ਹਨ ਪਰ ਉਹਨਾਂ ਦੀ ਗਾਲ੍ਹਾਂ ਭਰੀ ਪੜਚੋਲ ਨੂੰ ਹਰ ਕੋਈ ਘਿਓ ਦੀ ਨਾਲ ਸਮਝ ਕੇ ਪ੍ਰਵਾਨ ਕਰਕੇ ਹੱਸ ਛੱਡਦਾ ਹੈ ਕਿਉਂਕਿ ਹਰ ਕਿਸੇ ਉਪਰ ਉਹਨਾਂ ਦੇ ਨਿਰਛਲ, ਨਿਰਮਲ ਸੁਭਾਅ ਤੇ ਕੁਰਬਾਨੀਆਂ ਦਾ ਬਹੁਤ ਜ਼ਿਆਦਾ ਅਸਰ ਤੇ ਸਤਿਕਾਰ ਹੈ। ਕੋਈ ਗੱਲ ਢਿੱਡ 'ਚ ਨਹੀਂ ਰੱਖ ਸਕਦੇ। ਉਹਨਾਂ ਜੋ ਕਹਿਣਾ ਹੈ ਕਹਿ ਹੀ ਦੇਣਾ ਹੈ। ਚਾਹੇ ਹੋਵੇ ਉਸਦਾ ਨੁਕਸਾਨ ਤੇ ਚਾਹੇ ਹੋਵੇ ਉਸਦਾ ਫਾਇਦਾ। ਚਾਹੇ ਕੋਈ ਹੱਸੇ ਤੇ ਚਾਹੇ ਕੋਈ ਰੁੱਸੇ। ਪਰ ਉਹ ਸਾਜ਼ਿਸ਼ੀ ਢੰਗ ਨਾਲ ਗੱਲ ਆਪਣੇ ਮਨ ਵਿਚ ਦਬਾਕੇ ਨਹੀਂ ਰੱਖ ਸਕਦੇ।

)~(

# ਇਹ ਮਨ ਸੁੰਦਰ ਆਪਣਾ

– ਤਰਲੋਕ ਮਨਸੂਰ

ਹਿਰਦੇ ਦਾ ਕੰਵਲ-ਫੁੱਲ ਖਿਲਿਆ ਹੈ।
ਕੰਵਲ-ਫੁੱਲ ਦਾ ਖਿਲਨਾ, ਐਵੇਂ ਜਹੀ ਗੱਲ ਨਹੀਂ ਹੋਂਦੀ।
ਸਰੂਰੀ ਜਾਂਦੀ ਹੈ ਕਾਇਨਾਤ ਸਾਰੀ।
ਸਗਲ-ਸ੍ਰਿਸ਼ਟ ਲੈਅ-ਬੱਧ ਹੋ ਕੇ ਝੂਮਦੀ ਹੈ।
ਦਿਸ਼ਾ-ਹੀਨ ਚੇਤਨਾ ਨੂੰ ਦਿਸ਼ਾ ਮਿਲਦੀ ਹੈ।
ਬਿਆਸਾ ਦੇ ਕੰਢੇ ਬੈਠੇ ਗੁਰੂ ਅਰਜਨ,
ਮਖਮੂਰ ਨੈਣਾਂ ਨਾਲ ਆਕਾਸ਼ ਨੂੰ ਨਿਹਾਰਦੇ ਹਨ,
ਤੇ, 'ਭਿੰਨੀ ਰੈਨੜੀਏ ਚਮਕਣ ਤਾਰੇ'—
ਜਹੀ ਬਾਣੀ ਦਾ ਆਵੇਸ਼ ਹੋਂਦਾ ਹੈ।
ਭੰਵਰਿਆਂ ਦੀ ਸੁਰ-ਲਹਿਰੀ—
ਸ਼ਹਿਨਾਈ ਦੀ ਗੂੰਜ ਬਣ ਕੇ—
ਬਿਸਮਿੱਲਾ ਖ਼ਾਂ ਦੇ ਗਲੇ 'ਚ ਲਹਿਰਦੀ ਹੈ।
ਨਜ਼ਰਾਂ 'ਚ ਫੁੱਲ ਖਿਲਦੇ ਹਨ।
ਰੰਗਾਂ ਦੀ ਬਰਸਾਤ ਹੋਂਦੀ ਹੈ।
ਹੋਂਦ ਵਿਸਤਾਰ ਪਾ ਕੇ ਫੈਲਦੀ ਹੈ।
ਜ਼ਿੰਦਗੀ ਸੰਗੀਤ ਹੋਂਦੀ ਹੈ।
ਸੂਵੇਂ ਨੈਣ ਬਣਦੇ ਹਨ ਮੱਧ-ਪਿਆਲੇ।
ਬਿਰਹਾ ਮਾਰੀ ਤ੍ਰੋੜੀ ਦੇਹ ਵਿਚੋਂ—
ਕਸਤੂਰੀ ਦੀ ਬਾਸ ਹੁੱਲਦੀ ਹੈ।
ਰੰਗ-ਰਤੜਾ ਹੋ ਜਾਂਦੇ ਜਹਾਨ ਸਾਰਾ—
ਦਿਬ-ਦਰਿਸ਼ਟੀ ਵਾਲੀ ਤੀਜੀ ਅੱਖ ਖੁਲ੍ਹਦੀ ਹੈ।
ਇਹ ਮਨ ਸੁੰਦਰ ਆਪਣਾ—
ਅਸੀਮ ਦੀ ਉਡਾਨ ਭਰਦਾ ਹੈ।
ਸਾਹਾਂ 'ਚ ਕਿਉੜੇ ਦੀ ਮਹਿਕ ਰਚਦੀ ਹੈ—
ਚਵੀਂ ਕੁੰਟੀਂ ਨਿਰਾ ਨੂਰ ਵਰ੍ਹਦਾ ਹੈ
ਜੀਭਾ ਦੀ ਗੱਦੀ ਤੇ, ਸਰਸਵਤੀ ਬਿਰਾਜਮਾਨ ਹੋਂਦੀ ਹੈ।
ਭਾਵਾਂ ਦੀ ਲਹਿਰ ਉਠਦੀ ਹੈ।
ਸ਼ਬਦਾਂ ਦਾ ਹੜ੍ਹ ਆਉਂਦਾ ਹੈ।
ਤੇ ਫਿਰ ਨਾਨਕ ਜਿਹਾ ਸ਼ਾਇਰ—
ਕੈਸੀ ਆਰਤੀ ਹੋਏ,
ਭਵ-ਖੰਡਨਾ ਤੇਰੀ ਆਰਤੀ—
ਗਾਉਂਦਾ ਹੈ।

(੧੯੦ ਫੈਕਟਰੀ ਏਰੀਆ, ਗੋਇੰਦਵਾਲ ਸਾਹਿਬ-੧੪੩੪੨੩)

# ਪਿੰਡ ਮੇਰੇ ਸਹੁਰਿਆਂ ਦਾ......

—ਡਾ: ਹਰਮੰਦਰਜੀਤ ਕੌਰ ਜੋਗਾ

ਸਾਡੇ ਦੇਸ਼ ਵਿਚ, ਖਾਸ ਕਰਕੇ ਪੰਜਾਬ ਵਿਚ ਬਹੁ-ਗਿਣਤੀ ਕੁੜੀਆਂ ਆਪਣੇ ਸਹੁਰੇ ਆਪ ਨਹੀਂ ਚੁਣਦੀਆਂ, ਸਗੋਂ ਇਹ ਕੰਮ ਉਨ੍ਹਾਂ ਲਈ ਉਨ੍ਹਾਂ ਦੇ ਮਾਪਿਆਂ ਵਲੋਂ ਕੀਤਾ ਜਾਂਦਾ ਹੈ। ਮੈਂ ਵੀ ਇਸੇ ਬਹੁ-ਗਿਣਤੀ ਵਿਚ ਸ਼ਾਮਲ ਹਾਂ। ਮੈਂ ਭਾਵੇਂ ਉਚੇਰੀ ਸਿੱਖਿਆ ਵਾਸਤੇ ਯੂਰਪ ਵਿਚ ਪੜ੍ਹਦੀ ਸਾਂ ਪਰ ਮੇਰੇ ਮਾਪਿਆਂ ਵਲੋਂ ਇਹ ਕੰਮ ਬਹੁਤ ਸਫ਼ਾਈ ਨਾਲ ਕੀਤਾ ਗਿਆ ਅਤੇ ਮੈਨੂੰ ਤਦ ਦਸਿਆ ਗਿਆ ਜਦੋਂ ਸਭ ਕੁਝ ਤਹਿ ਹੋ ਗਿਆ। ਸਾਡਾ ਪਰਿਵਾਰ ਵੀ ਇਕ ਆਮ ਕਿਸਾਨ ਪਰਿਵਾਰ ਹੈ। ਮਾਤਾ ਪਿਤਾ ਮੇਰੇ ਅਧਿਆਪਕ ਸਨ। ਆਮ ਲੋਕਾਂ ਨਾਲੋਂ ਸਾਡੇ ਪਰਿਵਾਰ ਦਾ ਇਹ ਫਰਕ ਸੀ ਕਿ ਮੇਰੇ ਪਾਪਾ ਜੀ (ਪਿਤਾ ਜੀ) ਗ਼ਦਰੀ ਬਾਬਾ ਅਰੂੜ ਸਿੰਘ ਜੀ ਚੂਹੜਚੱਕ ਵਾਲਿਆਂ ਦੇ ਪੋਤਰੇ ਸਨ। ਬਾਬਾ ਅਰੂੜ ਸਿੰਘ ਜੀ ਦੀ ਮੌਤ ਤਾਂ ਮੇਰੇ ਜਨਮ ਤੋਂ ਪਹਿਲਾਂ ਹੀ ਹੋ ਗਈ ਸੀ, ਇਸ ਲਈ ਉਹਨਾਂ ਬਾਰੇ ਮੈਂ ਬਹੁਤ ਨਹੀਂ ਜਾਣਦੀ। ਉਹਨਾਂ ਬਾਰੇ ਮੈਂ ਜੋ ਕੁਝ ਵੀ ਆਪਣੇ ਦਾਦਾ ਕੋਲੋਂ ਤੇ ਹੋਰ ਪਰਿਵਾਰ ਦੇ ਮੈਂਬਰਾਂ ਕੋਲੋਂ ਸੁਣਿਆ ਉਸ ਦਾ ਨਿਚੋੜ ਇਹੀ ਹੈ ਕਿ ਉਹ ਬਹੁਤ ਮਹਾਨ ਵਿਅਕਤੀ ਸਨ। ਬਚਪਨ ਤੋਂ ਹੀ ਮੈਂ ਉਹਨਾਂ ਦੀ ਬਰਸੀ, ਜੋ ਕਿ ਸਾਡੇ ਪਿੰਡ ਵਾਸੀਆਂ ਵਲੋਂ ਮਨਾਈ ਜਾਂਦੀ ਹੈ, ਦੇ ਸਮਾਗਮ ਤੇ ਵਖ ਵਖ ਵਿਦਵਾਨਾਂ ਕੋਲੋਂ ਉਨ੍ਹਾਂ ਬਾਰੇ ਵਿਚਾਰ ਸੁਣਦੀ ਆਈ ਹਾਂ। ਮੇਰਾ ਪਰਿਵਾਰ ਵੀ ਹੋਰ ਗਦਰੀਆਂ ਦੇ ਪਰਿਵਾਰਾਂ ਵਾਂਗ ਕਮਿਊਨਿਸਟ ਵਿਚਾਰਧਾਰਾ ਨਾਲ ਜੁੜਿਆ ਹੋਇਆ ਹੈ। ਮੈਂ ਵੀ ਇਨਕਲਾਬ ਦੇ ਸੁਫ਼ਨੇ ਲੈਂਦੀ ਵੱਡੀ ਹੋਈ ਹਾਂ। ਮੈਂ, ਆਪਣੇ ਹੋਣ ਵਾਲੇ ਪਤੀ ਅਤੇ ਸਹੁਰੇ ਨੂੰ ਪਹਿਲੀ ਵਾਰ ਦਿੱਲੀ ਵਿਚ ਵੇਖਿਆ ਸੀ, ਪਰ ਉਸ ਵਕਤ ਸਾਡੇ ਰਿਸ਼ਤੇ ਬਾਰੇ ਕੋਈ ਗੱਲ ਨਹੀਂ ਸੀ ਚੱਲ ਰਹੀ। ਮੇਰੇ ਸਹੁਰਾ ਸਾਹਿਬ ਕਾਮਰੇਡ ਜੰਗੀਰ ਸਿੰਘ ਜੋਗਾ ਜੀ ਮੇਰੇ ਪੜਦਾਦਾ ਜੀ ਦੀ ਬਰਸੀ ਤੇ ਆਇਆ ਕਰਦੇ ਸਨ। ਪਰ ਮੈਂ ਦਿੱਲੀ ਵਾਲੀ ਮਿਲਣੀ ਤੋਂ ਪਹਿਲਾਂ ਉਹਨਾਂ ਵੱਲ ਬਹੁਤ ਧਿਆਨ ਨਹੀਂ ਸੀ ਦਿਤਾ। ਮੈਨੂੰ ਆਪਣੇ ਵਿਆਹ ਤੋਂ ਬਾਦ ਪਤਾ ਲਗਾ ਕਿ ਜੋਗਾ ਜੀ ਦਾ ਮੇਰੇ ਪੜਦਾਦਾ ਜੀ ਨਾਲ ਕਾਫ਼ੀ ਨੇੜਲਾ ਰਿਸ਼ਤਾ ਸੀ। ਜੋਗਾ ਜੀ ਹੁਣ ਵੀ ਇਸ ਵੱਡੀ ਉਮਰ ਵਿਚ ਬਰਸੀ ਤੇ ਜ਼ਰੂਰ ਜਾਂਦੇ ਹਨ। ੧੯੮੨ ਵਿਚ ਮੇਰਾ ਵਿਆਹ ਹੋ ਗਿਆ। ਵਿਆਹ ਤੋਂ ਬਾਅਦ ਮਸੀਂ ਮਹੀਨਾ ਮੈਂ ਸਹੁਰੇ ਪਿੰਡ ਜੋਗਾ ਰਹੀ ਹੋਵਾਂਗੀ...ਪੜ੍ਹਾਈ ਪੂਰੀ ਕਰਨ ਲਈ ਸਾਨੂੰ ਦੋਹਾਂ ਜੀਆਂ ਨੂੰ ਯੂਰਪ ਜਾਣਾ ਪਿਆ। ਪੜ੍ਹਾਈ ਖਤਮ ਕਰਕੇ ਅਸੀਂ ੧੯੯੦ ਵਿਚ ਭਾਰਤ ਵਾਪਸ ਆ ਗਏ। ਮੇਰੇ ਪਤੀ ਨੇ ਸਰਕਾਰੀ ਨੌਕਰੀ ਕਰ ਲਈ ਤੇ ਮੈਂ ਆਪਣਾ ਕਲੀਨਿਕ ਖੋਲ੍ਹ ਲਿਆ ਮਾਨਸਾ ਵਿਚ। ੧੯੯੪ 'ਚ ਪਾਪਾ ਤੇ ਬੀਜੀ (ਸੌਹਰਾ ਤੇ ਸੱਸ) ਜੋਗੇ ਤੋਂ ਮਾਨਸਾ ਆ ਗਏ ਸਾਡੇ ਕੋਲ। ਉਸ ਵਕਤ ਤਕ ਮੈਨੂੰ ਸਿਆਸਤ ਨਾਲ ਤੇ ਆਪਣੇ ਸਹੁਰੇ ਪਿੰਡ ਨਾਲ ਕੋਈ ਲਗਾਵ ਨਹੀਂ ਸੀ। ੧੯੯੫ ਤੋਂ ਬਾਅਦ ਮੈਂ ਕਮਿਊਨਿਸਟ ਪਾਰਟੀ ਦੀ ਮੈਂਬਰ ਬਣ ਗਈ ਤੇ ਆਮ ਲੋਕਾਂ ਨਾਲ ਮੇਰਾ ਵੀ ਰਿਸ਼ਤਾ ਜੁੜ ਗਿਆ। ਪਾਪਾ ਜੀ ਵੱਡੀ ਉਮਰ ਹੋਣ ਕਰਕੇ ਪਿੰਡ ਘੱਟ ਹੀ ਜਾਂਦੇ ਹਨ। ਪਿੰਡ ਵਾਲਿਆਂ ਦੀਆਂ ਆਮ ਸਮੱਸਿਆਵਾਂ ਵਿਚ ਮੈਨੂੰ ਹੀ ਮੱਦਦ ਕਰਨੀ ਪੈਂਦੀ ਹੈ।

੧੯੯੮ ਦੀਆਂ ਪਾਰਲੀਮੈਂਟ ਚੋਣਾਂ ਵੇਲੇ ਮੈਂ ਜ਼ਿਲ੍ਹਾ ਮਾਨਸਾ ਦੀ ਇਲੈਕਸ਼ਨ ਕਨਵੀਨਰ ਸਾਂ ਕਾਮਰੇਡ ਭਾਨ ਸਿੰਘ ਭੌਰਾ ਦੀ। ਉਦੋਂ ਮੈਨੂੰ ਸਾਰੇ ਜ਼ਿਲੇ ਦੇ ਕਾਮਰੇਡਾਂ ਨਾਲ ਤਾਲਮੇਲ ਕਰਨ ਦਾ ਮੌਕਾ ਮਿਲਿਆ, ਖਾਸ ਕਰਕੇ ਆਪਣੇ ਸਹੁਰੇ ਪਿੰਡ ਜੋਗਾ ਦੇ ਕਾਮਰੇਡਾਂ ਨਾਲ। ਫਿਰ ਸਰਪੰਚੀ ਦੀ ਚੋਣ ਆ ਗਈ। ਸਰਪੰਚੀ ਦੀ ਚੋਣ ਸਾਡਾ ਕਾਮਰੇਡ ਉਮੀਦਵਾਰ ਪਾਰਟੀ ਨਿਸ਼ਾਨ 'ਤੇ ਲੜ ਰਿਹਾ ਸੀ। ਅੱਡੀ-ਚੋਟੀ ਦਾ ਜ਼ੋਰ ਲੱਗਿਆ ਹੋਇਆ ਸੀ ਸਭ ਦਾ। ਇਕ ਪਾਸੇ ਸਰਮਾਏਦਾਰ ਅਤੇ ਦੂਜੇ ਪਾਸੇ ਸਾਡੇ ਗਰੀਬ ਕਾਮਰੇਡ। ਪਾਪਾ ਵਿਚਾਰੇ ਪਿੰਡ ਜਾਂਦੇ ਸਨ, ਪਰ ਬੁਢਾਪੇ ਕਰਕੇ ਇਸ ਚੋਣ ਵਿਚ ਬਹੁਤਾ ਹਿੱਸਾ ਨਹੀਂ ਸਨ ਪਾ ਸਕਦੇ। ਆਖਰ ਮੇਰੀ ਕਾਮਰੇਡੀ ਜਾਗ ਉਠੀ ਤੇ ਮੇਰੀ ਆਤਮਾ ਨੇ ਕਿਹਾ ਕਿ ਤੇਰਾ ਰਿਸ਼ਤਾ ਤਾਂ ਪੰਜਾਬ ਦੇ ਦੋ ਵੱਡੇ ਕਾਮਰੇਡ ਪਰਿਵਾਰਾਂ ਨਾਲ ਹੈ ਤੇ ਤੈਨੂੰ ਇਸ ਚੋਣ ਵਿਚ ਜ਼ਰੂਰ ਹਿੱਸਾ ਪਾਉਣਾ ਚਾਹੀਦਾ ਹੈ। ਮੈਂ ਆਪਣੀ ਆਤਮਾ ਦੀ ਆਵਾਜ਼ ਸੁਣ ਕੇ —ਮੇਰ ਸਹੁਰਾ ਸਾਹਿਬ ਦੀ ਜ਼ਿੰਦਗੀ ਦੀ ਆਖਰੀ ਲੜਾਈ ਵਿਚ—ਆਪਣੇ ਸਹੁਰੀਂ ਜਾ ਝੰਡਾ ਗੱਡਿਆ। ਆਮ ਨਾਲੋਂ ਉਲਟ ਇਸ ਵਾਰ ਤਕਰੀਬਨ ਸਾਰੇ ਮਹਾਜਨ ਅਕਾਲੀਆਂ ਨਾਲ ਸਨ। ਆਖਰੀ ਦਿਨਾਂ ਵਿਚ ਕੀਤੀ ਸਾਡੀ ਮਿਹਨਤ ਰੰਗ ਲਿਆਈ ਤੇ ਸਾਡਾ ਕਾਮਰੇਡ ਬਿੱਕਰ ਸਿੰਘ ਸਰਪੰਚ ਚੁਣਿਆ ਗਿਆ। ਇਸ ਚੋਣ ਤੋਂ ਬਾਅਦ ਮੈਨੂੰ ਜੋਗਾ ਆਪਣਾ ਪਿੰਡ ਜਿਹਾ ਲੱਗਣ ਲਗ ਗਿਆ ਤੇ ਧੁਰ ਮੇਰੇ ਦਿਲ ਦੇ ਖੂੰਜੇ ਵਿਚ ਇਸ ਪਿੰਡ

ਦੇ ਲੋਕਾਂ ਲਈ ਵੀ ਜਗ੍ਹਾ ਬਣ ਗਈ ।

ਪ੍ਰੋ: ਜਗਤਾਰ ਸਿੰਘ, ਜੋ ਕਿ ਜੋਗਾ ਪਿੰਡ ਦਾ ਹੀ ਜੰਮਪਲ ਹੈ, ਅਕਸਰ ਜੋਗਾ ਜੀ ਕੋਲ ਸਾਡੇ ਘਰ ਆਉਂਦਾ ਰਹਿੰਦਾ ਸੀ । ਉਹ ਤੇ ਦਰਸ਼ਨ ਕੁਮਾਰ ਘੰਟਿਆਂ-ਬੱਧੀ ਪਾਪਾ ਜੀ ਕੋਲੋਂ ਬੈਠੇ ਗੱਲਾਂ ਪੁਛਦੇ ਰਹਿੰਦੇ । ਮੈਂ ਆਪਣੇ ਕੰਮ ਵਿਚ ਮਸਰੂਫ ਹੋਣ ਕਰਕੇ ਇਨ੍ਹਾਂ ਗੱਲਾਂ ਵੱਲ ਕਦੀ ਬਹੁਤਾ ਧਿਆਨ ਨਹੀਂ ਸੀ ਦਿਤਾ । ਤਿੰਨ ਚਾਰ ਮਹੀਨੇ ਪਹਿਲਾਂ ਪਤਾ ਲਗਿਆ ਕਿ ਉਹ ਪਾਪਾ ਜੀ ਦੀ ਜੀਵਨੀ ਲਿਖ ਰਹੇ ਹਨ । ਉਹਨਾਂ ਨੇ ਮੇਰੇ ਪਤੀ ਨੂੰ ਵੀ ਕੁਝ ਲਿਖਣ ਲਈ ਕਿਹਾ। ਮੇਰੇ ਪਤੀ ਨੇ 'ਮੇਰੇ ਪਾਪਾ' ਤੇ 'ਮੈਂ ਕਮਿਊਨਿਸਟ ਕਿਵੇਂ ਬਣਿਆ ?' ਲਿਖ ਕੇ ਕਿਤਾਬ ਵਿਚ ਹਿੱਸਾ ਪਾਇਆ । ਇਸ ਕਿਤਾਬ ਬਾਰੇ ਘਰ ਵਿਚ ਹੁੰਦੀ ਚਰਚਾ ਦੌਰਾਨ ਮੈਨੂੰ ਆਪਣੇ ਸਹੁਰੇ ਪਿੰਡ ਦਾ ਇਤਿਹਾਸ ਤੇ ਹੋਈ ਤਰੱਕੀ ਬਾਰੇ ਕਾਫੀ ਕੁਝ ਜਾਨਣ ਨੂੰ ਮਿਲਿਆ । ਇਸ ਪਿੰਡ ਦੀ ਤਰੱਕੀ ਵਰਗੀ ਮਿਸਾਲ ਸ਼ਾਇਦ ਹੀ ਹੋਰ ਕਿਤੇ ਮਿਲਦੀ ਹੋਵੇ । ਮੇਰੇ ਸਹੁਰਾ ਸਾਹਿਬ ਖਾਲਸਾ ਸਕੂਲ ਮਾਨਸਾ ਦੇ ਵੀ ਬਾਨੀ ਹਨ, ਜਿਸ ਬਦਲੇ ਮਹਾਰਾਜਾ ਪਟਿਆਲਾ ਨੇ ੬ ਮਹੀਨੇ ਕੈਦ ਦੀ ਸਜ਼ਾ ਦਿਤੀ ਸੀ । ਆਜ਼ਾਦੀ ਤੋਂ ਬਾਅਦ ਜਥੇਦਾਰ ਅਨੋਖ ਸਿੰਘ, ਜੋ ਕਿ ਜੋਗਾ ਜੀ ਦਾ ਚਾਚਾ ਲਗਦਾ ਸੀ, ਪਾਪਾ ਜੀ ਨੂੰ ਪਿੰਡ ਲੈ ਗਿਆ ਤੇ ਕਹਿਣ ਲਗਾ ਕਿ ਆਪਣੇ ਪਿੰਡ ਦਾ ਵਿਕਾਸ ਕਰ . ਮਾਨਸਾ ਤੋਂ ਕੀ ਲੈਣਾ ? ੧੯੫੬ ਵਿਚ ਜੋਗਾ ਪਿੰਡ ਦਾ ਹਾਈ ਸਕੂਲ ਪਿੰਡ ਵਾਲਿਆਂ ਦੀ ਮਿਹਨਤ ਨਾਲ ਬਣਿਆ । ਇਸ ਸਕੂਲ ਵਿਚ ਸਰਕਾਰ ਦਾ ਇਕ ਵੀ ਪੈਸਾ ਨਹੀਂ ਲਗਿਆ । ਇੱਟਾਂ ਲਈ ਭੱਠਾ ਪੰਚਾਇਤ ਨੇ ਪਾਇਆ । ਜੋੜੀਆਂ ਲਈ ਪਿੰਡ ਵਾਲਿਆਂ ਨੇ ਨਹਿਰ ਤੋਂ ਲੱਕੜ ਚੋਰੀ ਕੀਤੀ ! ਛੱਤ ਪਾਉਣ ਲਈ ਜਥੇਦਾਰ ਅਨੋਖ ਸਿੰਘ ਨੇ ਆਪਣੀ ਜ਼ਮੀਨ ਗਹਿਣੇ ਕੀਤੀ । ਹਾਲ ਕਮਰੇ ਦੀ ਛੱਤ ਪਿੰਡ ਦੇ ਸ਼ਾਹੂਕਾਰ ਲਾਲਾ ਜੀਤ ਰਾਮ ਜੈਨ ਨੇ ਪਵਾਈ । ਇਕ ਸਮਾਂ ਸੀ ਜਦੋਂ ਇਸ ਸਕੂਲ ਵਿਚ ਪੰਜਾਹ ਪਿੰਡਾਂ ਦੇ ਬੱਚੇ ਪੜ੍ਹਦੇ ਸਨ ! ਹੁਣ ਇਹ ਸਕੂਲ ਪਲਸ ਟੂ ਦਾ ਸੀਨੀਅਰ ਸੈਕੰਡਰੀ ਸਕੂਲ ਹੈ । ਰਿਆਸਤ ਦਾ ਇਲਾਕਾ ਹੋਣ ਕਰਕੇ ਲੋਕ ਬਹੁਤ ਪਿਛੇ ਖਿੱਚੂ ਤੇ ਰੂੜੀਵਾਦੀ ਵਿਚਾਰਧਾਰਾ ਦੇ ਸਨ ਕੁੜੀਆਂ ਨੂੰ ਮੁੰਡਿਆਂ ਵਾਲੇ ਸਕੂਲ ਵਿਚ ਭੇਜ ਕੇ ਰਾਜ਼ੀ ਨਹੀਂ ਸਨ ਇਸ ਕਰਕੇ ਪਿੰਡ ਵਾਲਿਆਂ ਨੇ ਕੁੜੀਆਂ ਦਾ ਵਖਰਾ ਸਕੂਲ ਬਣਾਉਣ ਦੀ ਸੋਚੀ । ਪਹਿਲਾਂ ਪਿੰਡ ਦੇ ਐਨ ਵਿਚਕਾਰ ਮਿਡਲ ਸਕੂਲ ਬਣਾਇਆ ਤੇ ਫਿਰ ਸ਼ਾਨਦਾਰ ਹਾਈ ਸਕੂਲ ਜੋ ਸਮੁੱਚੇ ਜ਼ਿਲਾ ਬਠਿੰਡੇ ਵਿਚ ਕਿਸੇ ਪਿੰਡ ਵਿਚ ਬਣਨ ਵਾਲਾ ਪਹਿਲਾ ਹਾਈ ਸਕੂਲ ਸੀ ਜੋ ਕਿ ੧੯੬੨ ਤੋਂ ਇਲਾਕੇ ਦੀ ਸੇਵਾ ਕਰ ਰਿਹਾ ਹੈ । ਇਸ ਸਕੂਲ ਵਿਚ ਸਰਕਾਰ ਦਾ ਰਤੀ ਭਰ ਵੀ ਜੋਗਦਾਨ ਨਹੀਂ ਹੈ । ਇਸ ਸਕੂਲ ਦੀ ਇਮਾਰਤ ਵੀ ਪਿੰਡ ਵਾਸੀਆਂ ਦੇ ਪੈਸੇ ਤੇ ਮਿਹਨਤ ਸਦਕਾ ਬਣੀ ਹੈ ਹੁਣ ਇਹ ਵੀ ਸੀਨੀਅਰ ਸੈਕੰਡਰੀ ਸਕੂਲ ਹੈ ।

ਪਾਪਾ ਜੀ ਨੇ ਫਿਰ ੧੯੭੨ ਵਿਚ ਚੋਣ ਜਿੱਤੀ। ਗਿਆਨੀ ਜ਼ੈਲ ਸਿੰਘ ਪਾਪਾ ਜੀ ਦੇ ਨੇੜਲੇ ਸਾਥੀ ਸਨ। ਹੁਣ ਕਸਰ ਰਹਿੰਦੀ ਸੀ ਹਸਪਤਾਲ ਦੀ। ਗਿਆਨੀ ਜੀ ਨੇ ਹਸਪਤਾਲ ਲਈ ਹਾਂ ਕਰ ਦਿੱਤੀ ਤੇ ਕਿਹਾ ਕਿ ਬਿਲਡਿੰਗ ਤੁਸੀਂ ਆਪੇ ਬਣਾਓ । ੧੯੭੪-੭੫ ਵਿਚ ਪਾਪਾ ਜੀ ਨੇ ਮਲੇਰਕੋਟਲੇ ਦੇ ਕੂਕੇ ਸ਼ਹੀਦਾਂ ਬਾਰੇ ਕੋਈ ਕਿਤਾਬ ਪੜ੍ਹੀ ਸੀ ਤੇ ਉਸ ਵਿਚ ਜੋਗੇ ਪਿੰਡ ਦੇ ਵੀ ਚਾਰ ਸ਼ਹੀਦਾਂ ਦਾ ਜ਼ਿਕਰ ਸੀ । ਪਾਪਾ ਜੀ ਨੂੰ ਐਨ ਮੌਕੇ ਤੇ ਇਹ ਹਸਪਤਾਲ ਉਹਨਾਂ ਦੇ ਨਾਂ 'ਤੇ ਬਣਾਉਣ ਦੀ ਸੁਝੀ । ਬਾਬਾ ਸ਼ਾਮ ਸਿੰਘ ਦਾ ਨਾਂ ਯਾਦ ਰਹਿ ਗਿਆ ਤੇ ਬਾਕੀ ਤਿੰਨ ਭੁਲ ਗਏ । ਇਸ ਹਸਪਤਾਲ ਦਾ ਨਾਂ ਬਾਬਾ ਸ਼ਾਮ ਸਿੰਘ ਦੇ ਨਾਂ ਤੇ ਰੱਖਿਆ ਗਿਆ । ੨੫ ਬਿਸਤਰਿਆਂ ਦਾ ਇਹ ਹਸਪਤਾਲ ਵੀ ਪਿੰਡ ਵਾਸੀਆਂ ਦੇ ਪੈਸੇ ਤੇ ਮਿਹਨਤ ਨਾਲ ਬਣਿਆ ਹੈ । ਇਸ ਵਿਚ ਸਿਰਫ ੧੦,੦੦੦ ਰੁਪਏ ਦੀ ਸਰਕਾਰੀ ਗ੍ਰਾਂਟ ਹੈ । ਇਸ ਹਸਪਤਾਲ ਵਿਚ ਐਕਸਰੇ, ਉਪਰੇਸ਼ਨ ਥਿਏਟਰ ਤੇ ਰਿਹਾਇਸ਼ੀ ਕਵਾਟਰਾਂ ਦੀ ਸਹੂਲਤ ਮੌਜੂਦ ਹੈ ।

ਫਿਰ ਵਾਰੀ ਆਈ ਪਸ਼ੂਆਂ ਦੇ ਹਸਪਤਾਲ ਦੀ। ਇਹ ਵੀ ਪਿੰਡ ਵਾਸੀਆਂ ਦੀ ਮਿਹਨਤ ਨਾਲ ਬਣਿਆ। ਡਾਕਖਾਨਾ, ਪਟਵਾਰਖਾਨਾ, ਕੋਆਪਰੇਟਿਵ ਸੁਸਾਇਟੀ ਦੀਆਂ ਇਮਾਰਤਾਂ ਪਿੰਡ ਦੀ ਪੰਚਾਇਤ ਨੇ ਬਣਾਈਆਂ ਹਨ । ਇਸ ਵਕਤ ਪਿੰਡ ਵਿਚ ਤਿੰਨ ਪ੍ਰਾਇਮਰੀ, ਇਕ ਮਿਡਲ ਤੇ ਦੋ ਸੀਨੀਅਰ ਸੈਕੰਡਰੀ ਸਕੂਲ ਹਨ । ਪਿੰਡ ਦੇ ਐਨ ਵਿਚਕਾਰ ਵਾਲੀ ਸੜਕ ਪਿੰਡ ਦੇ ਸ਼ਾਹੂਕਾਰ ਸ੍ਰੀ ਰਾਮ ਨੇ ਆਪਣੇ ਪੋਤੇ ਦੇ ਜਨਮ ਦੀ ਖੁਸ਼ੀ ਵਿਚ ਪੱਕੀ ਕਰਵਾ ਦਿੱਤੀ ਸੀ ! ੧੯੭੬ ਤੱਕ ਪਿੰਡ ਵਿਚ ਗੁਰੂ ਤੇਗ ਬਹਾਦਰ ਦੇ ਆਗਮਨ ਦੀ ਖੁਸ਼ੀ ਵਿਚ ਬਣਿਆ ਇਕ ਵੱਡਾ ਗੁਰਦੁਆਰਾ ਸੀ। ਅੱਤਵਾਦੀਆਂ ਦੀ ਸ਼ਹਿ ਤੇ ਪਿੰਡ ਵਿਚ ਇਕ ਹੋਰ ਗੁਰਦੁਆਰਾ ਵੀ ਬਣ ਗਿਆ । ਜੋਗੇ ਪਿੰਡ ਦੇ ਵਾਸੀ ਹੁਣ ਮਾਣ ਨਾਲ ਕਹਿ ਸਕਦੇ ਹਨ ਕਿ ਇਸ ਪਿੰਡ ਦੇ ਲੋਕ ਮਾਨਸਾ ਜ਼ਿਲੇ ਦੇ

ਕਿਸੇ ਵੀ ਪਿੰਡ ਨਾਲੋਂ ਜ਼ਿਆਦਾ ਪੜ੍ਹੇ ਲਿਖੇ ਤੇ ਨੌਕਰੀ ਪੇਸ਼ਾ ਹਨ। ਜ਼ਮੀਨ ਥੋੜ੍ਹੀ ਹੋਣ ਕਰਕੇ ਤਕਰੀਬਨ ਹਰ ਘਰ ਦਾ ਇਕ ਆਦਮੀ ਨੌਕਰੀ ਕਰਦਾ ਹੈ।

ਇਸ ਕਿਤਾਬ ਦੀ ਚਰਚਾ ਦੌਰਾਨ ਹੀ ਮੈਨੂੰ ਪਾਪਾ ਜੀ ਤੋਂ ਪਤਾ ਲਗਿਆ ਕਿ ਸ਼ਹੀਦ ਸ਼ਾਮ ਸਿੰਘ ਸਾਡੇ ਵਡੇਰੇ ਸਨ ਪ੍ਰੋ. ਜਗਤਾਰ ਸਿੰਘ ਦੂਸਰੇ ਤਿੰਨ ਨਾਂ ਵੀ ਲੈ ਆਇਆ ਤੇ ਚਾਰੇ ਖੰਤ ਸਿੰਘ ਨੇ ਪਿੰਡ ਵਿਚ ਖੋਜ ਕਰਕੇ ਤੇ ਕੁਰਸੀ-ਨਾਮੇ ਤੋਂ ਉਹਨਾਂ ਦੇ ਖ਼ਾਨਦਾਨਾਂ ਬਾਰੇ ਪਤਾ ਲਗਾ ਲਿਆ। ਕਿਤਾਬ ਪੂਰੀ ਹੋ ਕੇ ਛੱਪਣ ਚਲੀ ਗਈ। ਮਸਲਾ ਖੜਾ ਹੋ ਗਿਆ ਕਿ ਇਹ ਕਿਤਾਬ ਰਲੀਜ਼ ਕਿਸ ਤੋਂ ਕਰਵਾਈ ਜਾਵੇ? ਕਈ ਨਾਮ ਆਏ ਤੇ ਪਾਪਾ ਜੀ ਦੇ ਸਿਆਸੀ ਕੱਦ ਨੂੰ ਦੇਖਦੇ ਹੋਏ ਨਾਮਨਜ਼ੂਰ ਹੋ ਗਏ। ਮੇਰੇ ਪਤੀ ਜੋ ਕਿ ਪਰਦੇ ਦੇ ਪਿਛੇ ਰਹਿਕੇ ਕੰਮ ਕਰਕੇ ਰਾਜ਼ੀ ਹਨ, ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਂ ਦੀ ਸਿਫਾਰਿਸ਼ ਕੀਤੀ। ਜਦੋਂ ਅਸੀਂ ਇਹ ਸੁਝਾਅ ਕਾਮਰੇਡ ਜਗਜੀਤ ਸਿੰਘ ਆਨੰਦ ਤੇ ਪਾਪਾ ਜੀ ਨਾਲ ਵਿਚਾਰਿਆ ਤੇ ਝੱਟ ਪਾਸ ਹੋ ਗਿਆ। ਮੈਂ ਪਹਿਲਾ ਹੀ ਗਦਰੀ ਬਾਬਿਆਂ ਦੇ ਮੇਲੇ ਜਲੰਧਰ ਹੋ ਆਈ ਸਾਂ ਤੇ ਬਾਬਾ ਭਗਤ ਸਿੰਘ ਬਿਲਗਾ ਨਾਲ ਅਜਿਹੇ ਹੀ ਮੇਲੇ ਜੋਗੇ ਸ਼ੁਰੂ ਕਰਨ ਬਾਰੇ ਸਲਾਹ ਮਸ਼ਵਰਾ ਕਰ ਆਈ ਸਾਂ। ਅਸੀਂ ਜਦੋਂ ਇਹ ਸੁਝਾਅ ਪਿੰਡ ਵਾਲਿਆਂ ਸਾਹਮਣੇ ਰੱਖਿਆ ਤਾਂ ਕੁਝ ਟਿੱਪਣੀਆਂ ਨਾਲ ਉਹਨਾਂ ਇਹ ਪਾਸ ਕਰ ਦਿੱਤਾ ਤੇ ਨਾਲ ਇਹ ਵੀ ਠੋਕ ਕੇ ਕਹਿ ਦਿੱਤਾ ਕਿ ਅਸੀਂ ਲੰਗਰ ਤੋਂ ਸਿਵਾ ਹੋਰ ਕੋਈ ਮਾਇਕ ਸਹਾਇਤਾ ਨਹੀਂ ਦੇ ਸਕਦੇ। ਚਲੋ ਜੋਸ਼ ਵਿਚ ਆਈ ਨੇ ਮੈਂ ਦੂਸਰਾ ਸਾਰਾ ਖਰਚਾ ਕਰਨ ਦੀ ਹਾਮੀ ਭਰ ਦਿੱਤੀ। ਹੁਣ ਸਭ ਤੋਂ ਵੱਡੀ ਮੁਸ਼ਕਲ ਖੜੀ ਹੋ ਗਈ ਸਤਿਗੁਰੂ ਜਗਜੀਤ ਸਿੰਘ ਹੁਰਾਂ ਨਾਲ ਸੰਪਰਕ ਕਰਨ ਦੀ। ਸਾਡੇ ਪਿੰਡ ਕੂਕਿਆਂ ਦਾ ਕੋਈ ਘਰ ਨਹੀਂ ਸੀ। ਥੋੜ ਬਹੁਤ ਸਿਰ ਖਪਾ ਕੇ ਅਸੀਂ ਇਹ ਜ਼ੁਮੇਵਾਰੀ ਕਾਮਰੇਡ ਜਗਜੀਤ ਸਿੰਘ ਆਨੰਦ ਨੂੰ ਸੌਂਪ ਦਿੱਤੀ। ਦੂਸਰੇ ਦਿਨ ਹੀ ਜਵਾਬ ਮਿਲ ਗਿਆ ਕਿ ਸਤਿਗੁਰੂ ਜੀ ਤਾਂ ਕੈਨੇਡਾ ਗਏ ਹੋਏ ਹਨ ਤੇ ਉਹਨਾਂ ਦੇ ਵਾਪਸ ਪਰਤਨ ਤੇ ਹੀ ਤਰੀਕ ਮਿਲੇਗੀ। ਅਸੀਂ ਹਰ ਦੂਸਰੇ ਦਿਨ ਜਲੰਧਰ ਫੋਨ ਕਰਦੇ, ਤੇ ਕਾਮਰੇਡ ਆਨੰਦ ਅੱਗੋਂ ਸ੍ਰੀ ਵਰਿਆਮ ਹੁਰਾਂ ਨੂੰ ਟੈਲੀਫੋਨ ਕਰਦੇ। ਅੱਕ ਕੇ ਇਕ ਦਿਨ ਕਾਮਰੇਡ ਆਨੰਦ ਨੇ ਮੈਨੂੰ ਜਗਦੀਸ਼ ਸਿੰਘ ਵਰਿਆਮ ਦਾ ਸਿੱਧਾ ਫੋਨ ਨੰਬਰ ਦੇ ਦਿੱਤਾ ਤੇ ਕਿਹਾ ਕਿ ਤੂੰ ਆਪੇ ਹੀ ਗੱਲ ਕਰ ਲੈ। ਇਹਨਾਂ ਦਿਨਾਂ ਵਿਚ ਸਤਿਗੁਰੂ ਜੀ ਭਾਰਤ ਵਾਪਸ ਪਰਤ ਆਏ ਤੇ ਵਰਿਆਮ ਹੁਰਾਂ ਨੇ ਮੈਨੂੰ ਸਿਰਸੇ ਦਾ ਇਕ ਫੋਨ ਨੰਬਰ ਦਿੱਤਾ। ਮੈਂ ਸਿਰਸੇ ਫੋਨ ਕੀਤਾ ਤਾਂ ਜਵਾਬ ਮਿਲਿਆ ਕਿ ਅੱਜ ਹੀ ਸ਼ਾਮ ਨੂੰ ਤੁਸੀਂ ਮਸਤਾਨਗੜ੍ਹ ਪਹੁੰਚ ਕੇ ਗੱਲਬਾਤ ਕਰੋ। ਮੇਰੇ ਪਤੀ ਸ਼ਾਮ ਨੂੰ ਹੀ ਮਸਤਾਨਗੜ੍ਹ ਚਲੇ ਗਏ। ਸਤਿਗੁਰੂ ਜੀ ਮੂਣਕ ਗਏ ਹੋਏ ਸਨ। ਉਥੇ ਮੌਜੂਦ ਸਿੰਘ ਨੇ ਲੰਗਰ ਪਾਣੀ ਛੱਕਣ ਲਈ ਕਿਹਾ। ਲੰਗਰ ਪਾਣੀ ਛਕਦੇ ਹੀ ਸਤਿਗੁਰੂ ਜੀ ਦਾ ਕਾਫਲਾ ਉਥੇ ਆ ਗਿਆ। ਉਥੇ ਸ੍ਰੀ ਰਛਪਾਲ ਸਿੰਘ ਤੇ ਸ੍ਰੀ ਗੁਰਮੁਖ ਸਿੰਘ ਨਾਲ ਮੁਲਾਕਾਤ ਹੋਈ ਤੇ ਪਹਿਲੀ ਵਾਰ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਹੋਏ। ਉਸ ਦਿਨ ੧੬ ਤਰੀਕ ਸੀ। ਤਰੀਕ ਮਿਲੀ ੨੯ ਤੇ ਦੋ ਘੰਟੇ ਵਕਤ। ਮੇਰੇ ਪਤੀ ਰਾਤ ਨੂੰ ਧੁੰਦ ਵਿਚ ਪੰਜ ਘੰਟੇ ਕਾਰ ਚਲਾ ਕੇ ਜਦੋਂ ਵਾਪਸ ਮਾਨਸਾ ਪਹੁੰਚੇ ਤੇ ਮੈਨੂੰ ਸਾਰੀ ਗੱਲ ਦੱਸੀ, ਤਾਂ ਜਾ ਕੇ ਮਨ ਨੂੰ ਤਸੱਲੀ ਹੋਈ ਕਿ ਹੁਣ ਅਸੀਂ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਜਾਵਾਂਗੇ। ਫਿਰ ਇਕ ਨਵੀਂ ਮੁਸ਼ਕਲ ਪੈਦਾ ਹੋ ਗਈ ਮਰਿਆਦਾ ਦੀ। ਅਸੀਂ ਤਾਂ ਕੂਕਿਆਂ ਬਾਰੇ ਕੁਝ ਵੀ ਨਹੀਂ ਸੀ ਜਾਣਦੇ। ਪੋਸਟਰ ਛਪ ਗਏ ਤੇ ਸਾਰੇ ਪਿੰਡਾਂ ਵਿਚ ਵੀ ਭੇਜ ਦਿਤੇ। ਇਨ੍ਹਾਂ ਦਿਨਾਂ ਵਿਚ ਹੀ ਰਬ ਨੇ ਸਾਡੇ ਕੋਲ ਸ੍ਰੀ ਗੁਰਮੁਖ ਸਿੰਘ ਜੀ ਨੂੰ ਭੇਜ ਦਿਤਾ ਜੋ ਕਿ ਮਾਨਸਾ ਨਿਵਾਸੀ ਹੀ ਹਨ ਤੇ ਉਨ੍ਹਾਂ ਮਰਿਆਦਾ ਬਾਰੇ ਸਾਡੇ ਸਾਰੇ ਸ਼ੰਕੇ ਦੂਰ ਕਰ ਦਿਤੇ।

ਲਓ ਜੀ, ਹੁਣ ਉਹ ਦਿਨ ਆ ਗਿਆ, ਜਿਸਦੀ ਸਾਨੂੰ ਬਹੁਤ ਉਡੀਕ ਸੀ। ਹਾਲਾਂਕਿ ਮੈਂ ਰਾਤ ਨੂੰ ਟੈਂਟ ਵਗੈਰਾ ਤੇ ਹੋਰ ਇੰਤਜ਼ਾਮ ਦੀ ਤਸੱਲੀ ਕਰਕੇ ਆਈ ਸੀ, ਫਿਰ ਵੀ ਸਵੇਰੇ ਜਦੋਂ ਮੈਂ ਜੋਗੇ ਗਈ ਤਾਂ ਮਨ ਅੰਦਰੋਂ ਬਹੁਤ ਘਬਰਾ ਰਿਹਾ ਸੀ। ਮੈਂ ਮਨ ਹੀ ਮਨ ਵਿਚ ਸੋਚ ਰਹੀ ਸੀ ਕਿ ਇੰਨੇ ਵੱਡੇ ਮਹਾਂਪੁਰਸ਼ ਵੀ ਬੁਲਾਏ ਹਨ, ਕਿਤੇ ਇੰਤਜ਼ਾਮ ਵਿਚ ਕੋਈ ਨੁਕਸ ਨਾ ਰਹਿ ਜਾਵੇ। ਪ੍ਰਮਾਤਮਾ ਨੇ ਉਸ ਦਿਨ ਧੁੱਪ ਵੀ ੧੦ ਵਜੇ ਹੀ ਕੱਢ ਦਿਤੀ। ਮੈਂ ਅਤੇ ਪਿੰਡ ਦੀ ਪੰਚਾਇਤ ਸਤਿਗੁਰੂ ਜੀ ਦੇ ਸਵਾਗਤ ਲਈ ਹਸਪਤਾਲ ਦੇ ਗੇਟ ਤੇ ਹੀ ਖਲੋ ਗਏ। ਮੈਨੂੰ ਅੰਦਰੋਂ ਹੀ ਅੰਦਰ ਬਹੁਤ ਖੁਸ਼ੀ ਸੀ ਕਿ ਮਲੇਰਕੋਟਲੇ ਦੀ ਧਰਤੀ ਤੇ ਸ਼ਹੀਦ ਹੋਣ ਵਾਲੇ ੬੬ ਸ਼ਹੀਦਾਂ ਵਿਚੋਂ ਇਕ ਦੇ ਨਾਮ ਤੇ ਮੇਰੇ ਸਹੁਰੇ ਪਿੰਡ ੧੯੭੨ ਤੋਂ ਬਿਨਾਂ ਕਿਸੇ ਸਰਕਾਰੀ ਸਹਾਇਤਾ ਦੇ ਇੰਨੀ ਵੱਡੀ ਯਾਦਗਾਰ ਬਣੀ ਹੋਈ ਸੀ। ਜਦੋਂ ਸਤਿਗੁਰੂ ਜੀ ਨੂੰ ਅਸੀਂ ਇਹ ਸਭ ਦਿਖਾਇਆ ਤਾਂ ਉਹ ਬਹੁਤ ਪ੍ਰਸੰਨ ਹੋਏ। ਇਸ ਤੋਂ ਬਾਅਦ ਜਦੋਂ ਸਤਿਗੁਰੂ ਜੀ ਪੰਡਾਲ ਵਿਚ ਆਏ ਤਾ ਉਥੇ ਜੁੜੇ ਹਜ਼ਾਰਾਂ ਲੋਕਾਂ ਨੇ ਖੜੇ ਹੋਕੇ ਤਾੜੀਆਂ ਮਾਰਕੇ

ਉਹਨਾਂ ਦਾ ਸਵਾਗਤ ਕੀਤਾ। ਜੋਗੇ ਪਿੰਡ ਦੇ ਲੋਕ ਸਤਿਗੁਰੂ ਜੀ ਨੂੰ ਆਪਣੇ ਵਿਚਕਾਰ ਪਾ ਕੇ 'ਧੰਨ ਧੰਨ' ਹੋ ਗਏ। ਸਤਿਗੁਰੂ ਜੀ ਨੇ ਸਾਨੂੰ ਸਿਰਫ ੨ ਘੰਟੇ ਦਿਤੇ ਸਨ, ਪਰ ਉਹ ਤਕਰੀਬਨ ਪੌਣੇ ਚਾਰ ਘੰਟੇ ਸਾਡੇ ਵਿਚਕਾਰ ਰਹੇ। ਪਿਛਲੇ ੬੦-੭੦ ਸਾਲਾਂ ਤੋਂ ਸਾਡੇ ਪਿੰਡ ਵਿਚ ਕੂਕਿਆਂ ਦਾ ਕੋਈ ਸਮਾਗਮ ਨਹੀਂ ਹੋਇਆ, ਪਰ ਫਿਰ ਵੀ ਪਿੰਡ ਦੇ ਬਜ਼ੁਰਗਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਕਲ ਯਾਦ ਹੈ। ਉਨ੍ਹਾਂ ਦੇ ਘੋੜੇ ਯਾਦ ਹਨ। ਸਾਡੇ ਪਾਪਾ ਜੀ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਤੀਸਰੇ ਸਾਲ ਘੋੜਿਆਂ ਤੇ ਜੋਗੇ ਆਉਂਦੇ ਸਨ ਤੇ ਚੰਦ ਕੂਕੇ ਦੇ ਚੁਬਾਰੇ ਵਿਚ ਠਹਿਰਦੇ ਸਨ। ਉਹ ਸਾਗਰ ਕੀ ਪੱਤੀ ਵਿਚ ਗੁਰਦਿਆਲ ਸਿੰਘ ਮਲਾਇਆ ਵਾਲੇ ਦੇ ਘਰ ਦੇ ਸਾਹਮਣੇ ਪਈ ਖਾਲੀ ਥਾਂ ਤੇ ਕੀਰਤਨ ਕਰਿਆ ਕਰਦੇ ਸਨ ਤੇ ਦੀਵਾਨ ਸਜਾਇਆ ਕਰਦੇ ਸਨ।

ਅਸੀਂ ਦੇਸ਼ ਭਗਤਾਂ ਦਾ ਇਹ ਪਹਿਲਾ ਮੇਲਾ ਨਾਮਧਾਰੀ ਲਹਿਰ ਦੇ ਸ਼ਹੀਦਾਂ ਨੂੰ ਇਸ ਲਈ ਸਮਰਪਿਤ ਕੀਤਾ, ਕਿਉਂਕਿ ੧੮੫੭ ਦੇ ਗ਼ਦਰ ਤੋਂ ਬਾਅਦ ਅੰਗਰੇਜ਼ ਹਕੂਮਤ ਦੇ ਵਿਰੁਧ ਆਵਾਜ਼ ਉਠਾਉਣ ਵਾਲੇ ਉਹ ਪਹਿਲੇ ਸ਼ਹੀਦ ਸਨ। ਸਾਡੇ ਕੋਲ ਇਹਨਾਂ ਚਾਰ ਸ਼ਹੀਦਾਂ ਦੀ ਕੋਈ ਤਸਵੀਰ ਨਹੀਂ ਹੈ, ਫਿਰ ਵੀ ਅਸੀਂ ਕਲਪਨਾ ਕਰ ਸਕਦੇ ਹਾਂ ਕਿ ਉਹ ਚਿੱਟੇ ਬਸਤਰਾਂ ਤੇ ਖੁਲ੍ਹੀਆਂ ਦਾੜ੍ਹੀਆਂ ਨਾਲ ਸਜੀਆਂ ਕਿੰਨੀਆਂ ਮਹਾਨ ਆਤਮਾਵਾਂ ਸਨ।

ਮੈਂ, ਅਤੇ ਮੇਰੇ ਸਹੁਰੇ ਪਿੰਡ ਦੇ ਹਜ਼ਾਰਾਂ ਵਾਸੀ ਨਾਮਧਾਰੀ ਸੰਪਰਦਾਇ ਨਾਲ ਆਪਣੇ ਇਸ ਨਵਿਆਏ ਰਿਸ਼ਤੇ 'ਤੇ ਮਾਣ ਮਹਿਸੂਸ ਕਰਦੇ ਹਾਂ ਅਤੇ ਸਤਿਗੁਰੂ ਜਗਜੀਤ ਸਿੰਘ ਦਾ ਲੱਖ ਲੱਖ ਧੰਨਵਾਦ ਕਰਦੇ ਹਾਂ। ਮੈਂ ਬਹੁਤ ਹੀ ਰਿਣੀ ਹਾਂ ਮੇਰੇ ਪੜਦਾਦਾ ਜੀ ਦੇ ਸਾਥੀ ਕਾਮਰੇਡ ਭਗਤ ਸਿੰਘ ਬਿਲਗਾ ਜੀ ਦੀ, ਜਿਨ੍ਹਾਂ ਦੀ ਪ੍ਰੇਰਨਾ ਸਦਕਾ ਮੈਂ ਇਸ ਸਮਾਗਮ ਨੂੰ ਸਿਰੇ ਲਾ ਸਕੀ ਤੇ ਇਸ ਵੱਡੀ ਉਮਰ ਵਿਚ ਵੀ ਜਲੰਧਰ ਤੋਂ ਸਾਡੀ ਹੌਸਲਾ-ਅਫ਼ਜ਼ਾਈ ਕਰਨ ਲਈ ਜੋਗੇ ਆਏ। ਕਾਮਰੇਡ ਚੈਨ ਸਿੰਘ ਚੈਨ ਅਤੇ ਕਾਮਰੇਡ ਜਗਜੀਤ ਸਿੰਘ ਅਨੰਦ ਨੇ ਵੀ ਸਾਡੇ ਇਸ ਮੇਲੇ ਦੀ ਕਾਮਯਾਬੀ ਵਿਚ ਵਡਮੁੱਲਾ ਹਿੱਸਾ ਪਾਇਆ। ਮੈਂ ਤਹਿ ਦਿਲੋਂ ਜੋਗੇ ਪਿੰਡ ਦੇ ਵਾਸੀਆਂ ਦੀ ਸ਼ੁਕਰ-ਗੁਜ਼ਾਰ ਹਾਂ ਜਿਨ੍ਹਾਂ ਨੇ ਇਤਨੀ ਤੰਗੀ ਦੇ ਦਿਨਾਂ ਵਿਚ ਲੰਗਰ ਦੀ ਸੇਵਾ ਕੀਤੀ ਤੇ ਸਮਾਗਮ ਨੂੰ ਸਫ਼ਲ ਬਣਾਉਣ ਲਈ ਦਿਨ ਰਾਤ ਕੰਮ ਕੀਤਾ।

ਜੋਗਾ ਨਰਸਿੰਗ ਹੋਮ,
ਵਾਟਰ ਵਰਕਸ ਰੋਡ, ਮਾਨਸਾ

# ਮਿਹਨਤੀ ਹੱਥ

—ਚਰਨਜੀਤ ਕਰ

ਸੁਣਿਆ ਸੀ ਮੈਂ
ਕੁੜੀਆਂ ਦੇ ਹੱਥ ਹੁੰਦੇ ਹਨ
ਵੱਧ ਕੋਮਲ ਮੁੰਡਿਆਂ ਦੇ ਹੱਥਾਂ ਤੋਂ
ਪਰ ਸੱਚ ਤਾਂ ਇਹ ਹੈ
ਕਿ ਹੱਥ ਕੋਈ ਵੀ ਹੋਣ
ਮੁੰਡੇ ਜਾਂ ਕੁੜੀ ਦੇ
ਕੋਮਲਤਾ ਤਾਂ ਅਮੀਰੀ-ਗਰੀਬੀ ਨਾਲ ਜੁੜੀ ਹੈ।
ਅਮੀਰ ਹੱਥ ਜੋ ਬਹੁਤ ਕੋਮਲ ਹਨ
ਅਮਲ ਵਿਹੂਣੇ ਵਿਹਲੜ ਹੱਥ।
ਗਰੀਬ ਹੱਥ ਜੋ ਬਿਆਈਆਂ ਪਾਟੇ
ਪਰ ਅਮਲ ਵਿਚ ਪਾਏ ਮਿਹਨਤੀ ਹੱਥ।
ਇਹ ਝੂਠ ਹੈ ਕਿ ਕੇਵਲ ਕੁੜੀਆਂ ਦੇ ਹੱਥ
ਹੀ ਕੋਮਲ, ਸੁੰਦਰ ਤੇ ਮਖਮਲੀ ਹੁੰਦੇ ਹਨ
ਨਹੀਂ ਉਹ ਹੱਥ ਤਾਂ ਮਿਹਨਤੀ ਸੰਘਰਸ਼ੀ
ਸਦਾ ਜਦੋ-ਜਹਿਦ ਕਰਨ ਵਾਲੇ ਸੁਕਰਮਨ ਹਨ!
ਵਿਹਲੜਾਂ ਦੇ ਕੂਲੇ ਹੱਥਾਂ ਤੋਂ ਵੀ, ਸੂਰਤ ਤੋਂ ਨਹੀਂ
ਸੀਰਤ ਤੋਂ ਸੁੰਦਰ ਹੱਥ।
ਜੋ ਮਿੱਟੀ ਦੀ ਮਹਿਕ ਦੀਆਂ
ਕੇਵਲ ਗੱਲਾਂ ਹੀ ਨਹੀਂ ਕਰਦੇ
ਅਮੀਰ ਹੱਥਾਂ ਵਾਂਗ ਲਿਬੜਨ ਤੋਂ ਨਹੀਂ ਡਰਦੇ
ਇਹ ਹੱਥ ਤਾਂ ਮਿਹਨਤੀ ਹੱਥ ਹਨ
ਮਿੱਟੀ ਨੂੰ ਮੋਹ ਕਰਨ ਵਾਲੇ ਹੱਥ
ਗੋਹੇ ਸੁੱਟਣ, ਪਾਥੀਆਂ ਥੱਪਣ
ਵੰਡ ਰਲਾਉਣ, ਵਾਢੀਆਂ ਕਰਨ ਵਾਲੇ ਹੱਥ।
ਹਾਂ ਇਹ ਹਨ ਮਿਹਨਤੀ ਹੱਥ,
ਜ਼ਿੰਦਗੀ ਨਾਲ ਜੁੜੇ ਹੱਥ,
ਮੇਰੇ ਪਿੰਡ ਦੇ ਹੱਥ।

(ਲੇਖਕਾ ਹਾਲਾਂ ਬੀ.ਏ. ਭਾਗ ਪਹਿਲਾ ਦੀ ਵਿਦਿਆਰਥਣ ਹੈ। ਹੱਥਾਂ ਪ੍ਰਤੀ ਉਸਦੀ ਭਾਵਨਾ ਕਿੰਨੀ ਸੁਹਿਰਦ ਅਤੇ ਲੋਕ-ਮੁੱਖੀ ਹੈ, ਮੈਂ ਇਸ ਤੋਂ ਕਾਫੀ ਪ੍ਰਭਾਵਤ ਹਾਂ।—ਤੇਜਵੰਤ ਮਾਨ ਡਾ.)

# ਪੰਜਾਬੀਅਤ : ਸਾਂਝੀ ਵਿਰਾਸਤ

**—ਭੀਸ਼ਮ ਸਾਹਨੀ**

ਪੰਜਾਬ ਦੇ ਜੰਮਪਲ ਐਸੇ ਲੇਖਕਾਂ ਦੀ ਸੰਖਿਆ ਕਾਫੀ ਹੈ, ਜਿਨ੍ਹਾਂ ਹਿੰਦੀ ਵਿਚ ਲਿਖਿਆ ਹੈ ਜਾਂ ਲਿਖ ਰਹੇ ਹਨ। ਚੂੰਕਿ ਮੈਂ ਖੁਦ ਹਿੰਦੀ ਵਿਚ ਲਿਖਦਾ ਹਾਂ, ਮੈਂ ਸਭ ਤੋਂ ਪਹਿਲਾਂ ਆਪਣੇ ਹੀ ਅਨੁਭਵ ਦੀ ਗੱਲ ਕਰਨਾ ਚਾਹਵਾਂਗਾ, ਅਤੇ ਮੈਂ ਸਮਝਦਾ ਹਾਂ ਕਿ ਸ਼ਾਇਦ ਉਸ ਅਨੁਭਵ ਤੋਂ ਕੁਝ ਕੁਝ ਪੰਜਾਬ ਦੇ ਹਿੰਦੀ ਲੇਖਕਾਂ ਦੀ ਮਾਨਸਿਕਤਾ ਤੇ ਉਸ ਭਾਵਨਾਤਮਕ ਏਕਤਾ ਦਾ ਅੰਦਾਜ਼ਾ ਹੋ ਜਾਵੇ ਜਿਹੜੀ ਉਹਨਾਂ ਦੀ ਦੇਣ ਵਿਚ ਪਾਈ ਜਾਂਦੀ ਹੈ।

ਜਿਸ ਵਾਤਾਵਰਣ ਵਿਚ ਮੇਰੀ ਪੀੜ੍ਹੀ ਦੇ ਪੰਜਾਬੀਆਂ ਦੀ ਪਾਲਣਾ-ਪੋਸਣਾ ਹੋਈ ਉਸ ਦੀਆਂ ਅਨੇਕ ਖਾਸੀਅਤਾਂ ਹਨ, ਉਸ ਜ਼ਮਾਨੇ ਵਿਚ ਪੰਜਾਬ ਵਿਚ ਹਿੰਦੂ, ਮੁਸਲਮਾਨ, ਸਿੱਖ, ਈਸਾਈ ਤੇ ਅਨੇਕ ਹੋਰ ਧਰਮਾਂ ਤੇ ਜਾਤੀਆਂ ਦੇ ਲੋਕ ਵਸਦੇ ਸਨ। ਅਲਗ ਅਲਗ ਧਰਮਾਂ ਦੇ ਬਾਵਜੂਦ ਇਕ ਸਾਂਝਾ ਪੰਜਾਬੀ ਜੀਵਨ, ਇਕ ਸਾਂਝਾ ਸਭਿਆਚਾਰ, ਸਾਂਝੇ ਰਹਿਣ-ਸਹਿਣ ਦੇ ਤੌਰ ਤਰੀਕੇ, ਸਾਂਝੀ ਮਾਤ-ਬੋਲੀ ਆਦਿ ਆਦਿ ਜਿਹੜੀ ਸਦੀਆਂ ਦੇ ਸਾਂਝੇ ਜੀਵਨ ਦੀ ਵਿਰਾਸਤ ਸੀ।

ਅਲਗ ਅਲਗ ਧਰਮ ਹੋਣ ਨਾਲ ਇਸ ਵਿਚ ਬਹੁਤਾ ਫਰਕ ਨਹੀਂ ਸੀ ਪੈਂਦਾ, ਬਲਕਿ ਕਦੇ ਕਦੇ ਇਕੋ ਪਰਿਵਾਰ ਵਿਚ ਅਲਗ ਅਲਗ ਧਾਰਮਕ ਆਸਥਾ ਵਾਲੇ ਲੋਕ ਪਾਏ ਜਾਂਦੇ ਸਨ। ਮੇਰੇ ਮਾਤਾ ਜੀ ਗੁਰਦੁਆਰੇ ਜਾਂਦੇ ਸੀ, ਤੇ ਮੰਦਰ ਵਿਚ ਵੀ ਜਾਂਦੇ ਸੀ। ਮੇਰੇ ਪਿਤਾ ਜੀ ਕੱਟੜ ਆਰੀਆ ਸਮਾਜੀ ਸਨ, ਪਰ ਮਾਤਾ ਜੀ ਨੂੰ ਮੰਦਰ ਗੁਰਦੁਆਰੇ ਜਾਣ ਤੋਂ ਕਦੇ ਨਹੀਂ ਸੀ ਰੋਕਦੇ। ਤੇ ਜੇਕਰ ਰੋਕਣ ਦੀ ਕੋਸ਼ਿਸ਼ ਕਰਦੇ ਤਾਂ ਮਾਤਾ ਜੀ ਨੇ ਰੁਕਣਾ ਵੀ ਨਹੀਂ ਸੀ। ਆਪਣੇ ਧਾਰਮਿਕ ਵਿਚਾਰਾਂ ਦੀ ਸੁਤੰਤਰਤਾ ਤੇ ਨਾਲ ਨਾਲ ਇਕ ਦੂਸਰੇ ਦੇ ਵਿਚਾਰਾਂ ਦੇ ਪ੍ਰਤੀ ਸਹਿਣਸ਼ੀਲਤਾ ਉਸ ਮਾਹੌਲ ਦੀ ਖਾਸੀਅਤ ਸੀ। ਅਸੀਂ ਮੁਸਲਮਾਨਾਂ ਦੇ ਮੁਹੱਲੇ ਵਿਚ ਰਹਿੰਦੇ ਸਾਂ। ਮੁਸਲਮਾਨ ਮੁੰਡਿਆਂ ਨਾਲ ਹੀ ਅਸੀਂ ਖੇਡ ਕੇ ਵੱਡੇ ਹੋਏ। ਉਹਨਾਂ ਨਾਲ ਖਾਣ-ਪੀਣ ਤਾਂ ਸਾਂਝਾ ਨਹੀਂ ਸੀ ਤੇ ਉਸ ਦੀ ਮਨਾਹੀ ਵੀ ਬਹੁਤ ਕੁਝ ਟੁਟਦੀ ਜਾਂਦੀ ਸੀ, ਪਰ ਹੋਰ ਬਹੁਤ ਕੁਝ ਸਾਂਝਾ ਸੀ। ਉਸ ਮਾਹੌਲ ਵਿਚ ਇਵੇਂ ਜਾਪਦਾ ਸੀ ਜਿਵੇਂ ਅਲਗ ਅਲਗ ਮਜ਼ਹਬ ਨੂੰ ਆਪਣੀ ਨਿੱਜੀ ਜ਼ਿੰਦਗੀ ਤਕ ਹੀ ਸੀਮਤ ਰਖਿਆ ਹੋਵੇ ਤੇ ਸਾਂਝੇ ਸਮਾਜੀ ਮਿਲਵਰਤਨ ਵਿਚ ਉਸ ਦਾ ਦਖਲ ਨਾ ਹੋਵੇ।

ਭਾਸ਼ਾ ਨੂੰ ਲੈ ਕੇ ਵੀ ਕੋਈ ਵਿਤਕਰੇ ਨਹੀਂ ਸਨ। ਮਾਤਾ ਜੀ ਸੁਖਮਨੀ ਦਾ ਪਾਠ ਕਰਦੇ ਸਨ। ਮਾਤਾ ਜੀ ਨੂੰ ਸੰਧਿਆ-ਹਵਨ ਦੇ ਮੰਤਰ ਵੀ ਕੰਠ ਸਨ। ਪਿਤਾ ਜੀ ਹਿੰਦੀ ਦੇ ਸਮਰਥਕ ਸਨ, ਪਰ ਸ਼ੇਖ ਸਾਅਦੀ ਦੇ 'ਗੁਲਸਿਤਾਂ' ਅਤੇ 'ਬੋਸਤਾਂ' ਦੇ ਸ਼ਿਅਰ ਸਾਨੂੰ ਬੜੇ ਚਾਅ ਨਾਲ ਸੁਣਾਂਦੇ ਸਨ ਤੇ ਕਹਿੰਦੇ ਸਨ, "ਕਦੇ ਮੌਕਾ ਮਿਲੇ ਜੇ ਤਾਂ ਫ਼ਾਰਸੀ ਜ਼ਰੂਰ ਪੜ੍ਹਨਾ ਬੜੀ ਖੂਬਸੂਰਤ ਜ਼ਬਾਨ ਹੈ। ਹਿੰਦੀ ਸੰਸਕ੍ਰਿਤ ਦੇ ਸਮਰਥਕ ਫ਼ਾਰਸੀ ਪੜ੍ਹੇ ਹੋਏ ਸਨ ਤੇ ਇਹਨਾਂ ਜ਼ਬਾਨਾਂ ਦੀ ਬੜੀ ਕਦਰ ਕਰਦੇ ਸਨ। ਬਹੁਤ ਸਾਲਾਂ ਮਗਰੋਂ ਜਦ ਭਾਸ਼ਾ ਸੰਬੰਧੀ ਵਿਤਕਰੇ ਵਧਣ ਲਗ ਪਏ ਤੇ ਪਿਤਾ ਜੀ ਵੀ ਹਿੰਦੀ ਤੇ ਜ਼ਿਆਦਾ ਜ਼ੋਰ ਦੇਣ ਲਗ ਪਏ ਤਾਂ ਇਕ ਵਾਰੀ ਮੈਂ ਪਿਤਾ ਜੀ ਨੂੰ ਕਿਹਾ, "ਚੰਗਾ ਪਿਤਾ ਜੀ, ਤੁਹਾਡੀ ਹੀ ਗੱਲ ਰਹੀ। ਤੁਸੀਂ ਹਿੰਦੀ ਦੇ ਬੜੇ ਸਮਰਥਕ ਹੋ। ਹੁਣ ਤੋਂ ਅਸੀਂ ਆਪਸ ਵਿਚ ਹਿੰਦੀ ਵਿਚ ਹੀ ਵਾਰਤਾਲਾਪ ਕੀਤਾ ਕਰਾਂਗੇ।" ਪਿਤਾ ਜੀ ਉਸ ਵੇਲੇ ਤਾਂ ਮੰਨ ਗਏ, ਪਰ ਜਦ ਮੈਂ ਦੋ ਤਿੰਨ ਫਿਕਰੇ ਠੇਠ ਹਿੰਦੀ ਵਿਚ ਬੋਲੇ ਤੇ ਉਹਨਾਂ ਨੂੰ ਹਿੰਦੀ ਜਵਾਬ ਦੇਣਾ ਪਿਆ ਤਾਂ ਉਹ ਮੈਨੂੰ ਝਿੜਕ ਕੇ ਕਹਿਣ ਲਗੇ, "ਤੈਨੂੰ ਸ਼ਰਮ ਨਹੀਂ ਆਉਂਦੀ ਤੂੰ ਆਪਣੇ ਬਾਪ ਨਾਲ ਮਜ਼ਾਕ ਕਰਦਾ ਏਂ।" ਤੇ ਸਾਡਾ ਵਾਰਤਾਲਾਪ ਫਿਰ ਪੰਜਾਬੀ ਵਿਚ ਹੋਣ ਲਗ ਪਿਆ। ਇਹੋ ਸੁਭਾਵਿਕ ਸੀ, ਇਸੇ ਵਿਚ ਹੀ ਰਸ ਵੀ ਸੀ, ਇਹੋ ਹੀ ਸੋਭਦਾ ਵੀ ਸੀ। ਮਾਤਾ ਜੀ ਦੇ ਮੂੰਹ ਵਿਚੋਂ ਐਸੇ ਅਖਾਣ ਤੇ ਮੁਹਾਵਰੇ ਤੇ ਸਾਖੀਆਂ ਸੁਣਨ ਨੂੰ ਮਿਲਦੀਆਂ ਸਨ ਕਿ ਹੁਣ ਉਹਨਾਂ ਨੂੰ ਯਾਦ ਕਰਕੇ ਜਾਪਦਾ ਹੈ ਜਿਵੇਂ ਨਿਰੋਲ ਸਾਹਿਤਕ ਭਾਸ਼ਾ ਬੋਲ ਰਹੇ ਹੋਣ, ਤਾਂ ਜਦ ਘਰ ਵਿਚ ਅਸੀਂ ਕਾਲਜਾਂ ਦੇ ਮੁੰਡੇ, ਅੰਗਰੇਜ਼ੀ ਬੋਲਣ ਲਗ ਪਏ ਤਾਂ ਮਾਤਾ ਜੀ ਨੂੰ ਚੰਗਾ ਨਹੀਂ ਸੀ ਲਗਦਾ ਤੇ ਪਿਤਾ ਜੀ ਵੀ ਸਾਨੂੰ ਘਰ ਵਿਚ ਅੰਗਰੇਜ਼ੀ ਬੋਲਣ ਤੋਂ ਸਦਾ ਮਨ੍ਹਾ ਕਰਦੇ ਸਨ।

ਅਲਗ ਅਲਗ ਧਰਮਾਂ ਤੇ ਜਾਤੀਆਂ ਦੇ ਬਾਵਜੂਦ ਪੰਜਾਬੀਆਂ ਨੂੰ ਮਿਲਾਣ ਵਾਲੀ ਸਭ ਤੋਂ ਵਡੀ ਵਿਰਾਸਤ ਉਹਨਾਂ ਦੀ ਸਾਂਝੀ ਮਾਤ-ਭਾਸ਼ਾ ਹੀ ਸੀ ਤੇ ਇਕੋ ਸੀ। ਭਾਵੇਂ ਉਹ ਪੋਠੋਹਾਰ ਦੇ ਇਲਾਕੇ ਵਿਚ ਬੋਲੀ ਜਾਣ ਵਾਲੀ ਪੰਜਾਬੀ ਹੋਵੇ, ਤੇ ਭਾਵੇਂ ਮਾਝੇ-ਮਾਲਵੇ ਦੀ ਪੰਜਾਬੀ ਜਾਂ ਦੁਆਬੇ ਦੀ ਪੰਜਾਬੀ। ਅਲਗ ਅਲਗ ਪਾਸੇ ਦਾ ਇਸ ਦਾ ਆਪਣਾ ਰੰਗ ਸੀ ਤੇ ਇਸ ਨਾਲ ਅਲਗ ਅਲਗ ਧਰਮਾਂ ਨੂੰ ਮੰਨਣ ਵਾਲੇ ਪੰਜਾਬੀ ਵੀ ਇਕ ਦੂਜੇ ਦੇ ਨੇੜੇ ਆਂਵਦੇ ਸਨ। ਮੇਰੇ ਪਾਸੇ ਦਾ ਮੁਸਲਮਾਨ ਕਹੇਗਾ :

"ਓ ਖੰਜੀਰ ਦੇ ਤੁਖਮ, ਇਧਰ ਆ।"

ਜਾਂ

"ਅੱਲ੍ਹਾ-ਓ-ਨਬੀ ਨੇ ਚਾਹਿਆ ਤਾਂ ਕੰਮ ਸਿਰੇ ਚੜ੍ਹ ਜਾਏਗਾ।"

ਦੁਆਬੇ ਵਾਲੇ ਪਾਸੇ ਸ਼ਾਇਦ ਇਹੋ ਜਿਹੇ ਵਾਕ ਨਹੀਂ ਸਨ ਬੋਲੇ ਜਾਂਦੇ, ਪਰ ਸਾਂਝੀ ਬੋਲੀ ਦੀ ਇਹ ਖੂਬੀ ਸੀ ਕਿ ਕਿ ਉਹ ਅਲਗ ਅਲਗ ਧਾਰਮਿਕ ਪਿਛੋਕੜ ਦੇ ਲਫਜ਼ ਆਪਣੇ ਵਿਚ ਸਮੋ ਲੈਂਦੀ ਸੀ।

ਇਸ ਤੋਂ ਇਲਾਵਾ ਜਿਸ ਮਾਹੌਲ ਵਿਚ ਮੇਰੀ ਪੀੜ੍ਹੀ ਦੀ ਪਾਲਣਾ ਪੋਸਣਾ ਹੋਈ ਉਸ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੇ ਮਜ਼ਹਬੀ ਗੀਤ ਵੀ ਅਕਸਰ ਪੰਜਾਬੀ ਵਿਚ ਹੁੰਦੇ ਸਨ, ਧਾਰਮਿਕ ਪ੍ਰਚਾਰ ਦਾ ਕੰਮ ਵੀ ਬਹੁਤ ਕੁਝ ਪੰਜਾਬੀ ਵਿਚ ਹੁੰਦਾ ਸੀ।

ਰਮਜ਼ਾਨ ਦੇ ਦਿਨਾਂ ਵਿਚ ਇਕ ਫ਼ਕੀਰ ਸਵੇਰੇ ਤੜਕੇ ਵੇਲੇ ਸਾਡੀ ਗਲੀ ਵਿਚ ਗਾਂਦਾ ਜਾਂਦਾ ਸੀ :

"ਮੌਲਾ ਦੇ ਪਿਆਰੇ,
ਨਗਰੀ ਮੇਂ ਬੋਲੋ
ਬੇਪਰਵਾਹੀਆਂ ਤੇਰੀਆਂ
ਤੇ ਤੂੰ ਡਾਢਾ ਬੇਪਰਵਾਹ
ਵਗਦੀਆਂ ਨਦੀਆਂ ਥਲ ਕਰੇਂ
ਤੂੰ ਥਲੋਂ ਕਰੇਂ ਦਰਿਆ
ਕੋਈ ਦਮ ਦਾ ਮੇਲਾ
ਨਗਰੀ ਮੇਂ ਬੋਲੋ।
ਮੌਲਾ ਦੇ ਪਿਆਰੇ
ਨਗਰੀ ਮੇਂ ਬੋਲੋ।"

ਜਾਂ ਫਿਰ ਇਕ ਹੋਰ ਫ਼ਕੀਰ ਗਾਂਵਦਾ ਸੀ :

"ਤੈਨੂੰ ਗ਼ਾਫ਼ਲਾ ਜਾਗ ਨਾ ਆਈ
ਚਿੜੀਆਂ ਬੋਲ ਰਹੀਆਂ।
ਚਾਦਰ ਤਾਣ ਸੁੱਤੇ ਵਿਚ ਵਿਹੜੇ
ਦੀਨ ਦੁਨੀ ਦੇ ਛੱਡ ਦੇ ਬਖੇੜੇ
ਤੇਰੀ ਮੰਜ਼ਿਲ ਦੂਰ ਹੈ ਭਾਈ
ਚਿੜੀਆਂ ਬੋਲ ਰਹੀਆਂ।"

ਮੈਂ ਆਰੀਆ ਸਮਾਜ ਦੇ ਵੀ ਅਨੇਕ ਭਜਨ ਪੰਜਾਬੀ ਵਿਚ ਸੁਣੇ ਹਨ :

"ਬਿਰਜ ਨੰਦ ਦਿਆਂ ਚੇਲਿਆਂ
ਏਹ ਜ਼ਿੰਦਗੀ ਤੈਂ ਤੋਂ ਵਾਰੀ ਏ
ਤੁਧ ਡੁੱਬਦੀ ਭਾਰਤ ਤਾਰੀ ਏ।"

ਜਾਂ

"ਧੰਨ ਦੀਨ ਦਿਆਲ ਤੂੰ
ਪ੍ਰਭੂ ਧੰਨ ਤੂੰ ਪਰਮੇਸ਼ਵਰਾ..."

ਇਸੇ ਤਰ੍ਹਾਂ ਵਿਰਾਗ ਦੇ ਅਨੇਕ ਗੀਤ ਪੰਜਾਬੀ ਵਿਚ ਹੁੰਦੇ ਸਨ :

"ਵਿਸਾਖ ਵਿਸਾਰਿਓ ਈ
ਨਾਮ ਸਾਂਈਂ ਦਾ
ਆਕੜ ਆਕੜ ਚਲਨੈਂ ਤੂੰ।
ਪਹਿਨ ਪੁਸ਼ਾਕਾਂ ਖਾਏ ਖੁਰਾਕਾਂ
ਜਮ ਦਾ ਬੱਕਰਾ ਪਲਨੈਂ ਤੂੰ।
ਇਹ ਦੁਨੀਆਂ
ਭਾਂਡੇ ਦੀ ਨਿਆਈ
ਜਿਸ ਘੜਿਆ ਜੋ ਭੱਜਦਾ ਈ
ਮੋਤੀ ਰਾਮ ਕਦੀ ਸਮਝ ਪਿਆਰੇ
ਅੰਤ ਖ਼ਾਕ ਵਿਚ ਰਲਣਾ ਈ।"

ਇਹ ਵਿਰਾਗ ਤੇ ਭਗਤੀ ਦੇ ਗੀਤ ਪੰਜਾਬੀ ਭਾਸ਼ਾ ਵਿਚ ਹਰ ਜਾਤੀ ਦੇ ਫ਼ਕੀਰ ਤੇ ਸਾਧੂ ਸੰਤ ਗਾਂਦੇ ਫਿਰਦੇ ਸਨ। ਇਸ ਭਾਵਨਾ ਦੇ ਗੀਤ ਮੁਸਲਮਾਨ ਫ਼ਕੀਰਾਂ, ਦਰਵੇਸ਼ਾਂ ਦੇ ਮੂੰਹ ਵਿਚੋਂ ਵੀ ਸੁਣੇ ਹਨ ਤੇ ਹਿੰਦੂ-ਸਿੱਖ ਗਾਇਕਾਂ, ਸਾਧੂਆਂ ਦੇ ਮੂੰਹ ਵਿਚੋਂ ਵੀ।

ਸਾਡੇ ਮਾਤਾ ਜੀ ਇਕ ਬਾਰਾਂਮਾਸੀ ਰਮਾਇਣ ਸੁਣਾਇਆ ਕਰਦੇ ਸਨ ਤੇ ਸੁਣਾਂਦੇ ਰੋ ਪੈਂਦੇ ਸਨ, ਭਾਵੁਕ ਹੋ ਜਾਂਦੇ ਸਨ, ਕਿਉਂਕਿ ਪੰਜਾਬੀ ਦੇ ਕੁਲ ਬਾਰਾਂ ਸਫ਼ਿਆਂ ਵਿਚ

ਰਮਾਇਣ ਦੀ ਸਾਰੀ ਕਹਾਣੀ ਆ ਜਾਂਦੀ ਸੀ ਤੇ ਕੁਝ ਸਫੇ ਬੜੇ ਦਰਦਨਾਕ ਸਨ।

ਇਸ ਤਰ੍ਹਾਂ ਇਕ ਦੂਜੇ ਦੀਆਂ ਧਾਰਮਿਕ ਧਾਰਨਾਵਾਂ ਦਾ ਪ੍ਰਭਾਵ ਵੀ ਭਾਸ਼ਾ ਰਾਹੀਂ ਇਕ ਦੂਜੇ ਉਪਰ ਪੈਂਦਾ ਰਹਿੰਦਾ ਸੀ ਤੇ ਦੂਜੇ ਪਾਸੇ ਅਲੱਗ ਅਲੱਗ ਧਰਮਾਂ ਦੇ ਸਾਹਿਤ ਨੇ ਸਾਂਝੀ ਜ਼ਬਾਨ ਨੂੰ ਬਨਾਣ ਅਤੇ ਉਸਦਾ ਵਿਕਾਸ ਕਰਨ ਵਿਚ ਬੜਾ ਯੋਗਦਾਨ ਦਿਤਾ ਹੈ।

ਇਸੇ ਤਰ੍ਹਾਂ ਸਾਂਝੀ ਭਾਸ਼ਾ ਰਾਹੀਂ ਧਾਰਮਿਕ ਸਹਿਣ-ਸ਼ੀਲਤਾ ਵੀ ਵਧਦੀ ਰਹੀ ਤੇ ਲੋਕੀਂ ਇਕ ਦੂਜੇ ਦੇ ਨਜ਼ਦੀਕ ਆਂਵਦੇ ਰਹੇ। ਪੰਜਾਬੀ ਵਿਚ ਧਾਰਮਿਕ ਕਟੜਤਾ ਵੈਸੇ ਵੀ ਘੱਟ ਸੀ, ਇਸ ਸਾਂਝੀ ਮਿਲਵਰਤੋਂ ਦੇ ਕਾਰਨ ਤੇ ਅਨੇਕ ਹੋਰ ਕਾਰਨਾਂ ਕਰਕੇ ਵੀ।

ਪੰਜਾਬ ਦਾ ਲੋਕ ਸਾਹਿਤ ਸਾਰਾ ਹੀ ਸਾਂਝਾ ਸੀ, ਭਾਵੇਂ ਉਹ ਹੀਰ ਰਾਂਝਾ ਹੋਵੇ ਜਾ ਸੋਹਣੀ ਮਹੀਂਵਾਲ ਤੇ ਭਾਵੇਂ ਟੱਪੇ ਤੇ ਲੋਕ-ਗੀਤ ਤੇ ਲੋਕ-ਕਥਾਵਾਂ। ਉਹ ਕਿਸੇ ਇਕ ਜਾਤੀ ਜਾਂ ਸਮੂਹ ਨਾਲ ਜੁੜੀਆ ਨਹੀਂ ਸਨ ਬਲਕਿ ਸਭ ਦੀ ਸਾਂਝੀ ਵਿਰਾਸਤ ਸੀ। ਉਹ ਬੁਲ੍ਹੇਸ਼ਾਹ ਦੀਆਂ ਸਾਖੀਆਂ ਹੋਣ ਜਾਂ ਸ਼ੇਖ ਫ਼ਰੀਦ ਦੀਆਂ, ਉਹ ਸਾਂਝੇ ਸਭਿਆਚਾਰ ਦਾ ਬੇਸ਼ਕੀਮਤ ਖਜ਼ਾਨਾ ਸਨ। ਕਿਸੇ ਨੂੰ ਇਹ ਨਹੀਂ ਸੀ ਪਤਾ ਕਿ ਵਾਰਸ ਸ਼ਾਹ ਨੇ ਆਪਣੀ 'ਹੀਰ' ਗੁਰਮੁਖੀ ਵਿਚ ਲਿਖੀ ਸੀ ਜਾਂ ਫ਼ਾਰਸੀ ਲਿਪੀ ਵਿਚ ਤੇ ਇਹ ਜਾਨਣ ਦੀ ਲੋੜ ਵੀ ਮਹਿਸੂਸ ਨਹੀਂ ਸੀ ਹੁੰਦੀ।

ਪਰ ਇਹ ਕਹਿਣਾ ਗਲਤ ਹੋਵੇਗਾ ਕਿ ਮਜ਼ਹਬ ਸਭ ਦੇ ਅਲੱਗ ਅਲੱਗ ਸਨ, ਕਿਉਂਕਿ ਪੰਜਾਬ ਦੀ ਧਰਤ ਤੇ ਇਕ ਐਸਾ ਧਰਮ ਪਨਪਿਆ ਸੀ ਜਿਹੜਾ ਜਾਤੀਅਤਾਂ ਤੇ ਧਰਮਾਚਾਰ ਦੇ ਬੰਧਨ ਤੋੜ ਕੇ ਸਭ ਲੋਕਾਂ ਨੂੰ ਮਿਲਾਣ ਵਾਲਾ ਧਰਮ ਸੀ। ਸਾਡੇ ਭਗਤਾਂ ਸੰਤਾਂ ਦੀ ਬਾਣੀ ਵਿਚ ਤੇ ਸੂਫੀ ਸ਼ਾਇਰਾਂ ਦੀ ਬਾਣੀ ਵਿਚ ਬਹੁਤ ਕੁਝ ਸਾਂਝਾ ਹੈ ਤੇ ਸਾਡੀ ਪੰਜਾਬ ਦੀ ਸਭ ਤੋਂ ਉਚੀ ਤੇ ਸਭ ਤੋਂ ਪਿਆਰੀ ਵਿਰਾਸਤ ਸੀ, ਇਸੇ ਵਿਚ ਹੀ ਅਸਲੀ ਪੰਜਾਬੀਅਤ ਵੀ ਝਲਕਦੀ ਸੀ। ਇਹ ਸਾਹਿਤ ਵੀ ਸਾਂਝਾ ਸੀ, ਲੋਕ ਭਾਸ਼ਾ ਵਿਚ ਸੀ, ਤੇ ਸਭ ਲੋਕਾਂ ਨੂੰ ਇਕ ਰੰਗ ਵਿਚ ਰੰਗਣ ਵਾਲਾ ਸੀ। ਬੁਲ੍ਹੇਸ਼ਾਹ, ਬਾਬਾ ਫਰੀਦ ਆਦਿ ਅਨੇਕ ਚਿੰਤਕ ਤੇ ਸਭ ਦੇ ਸਿਰਮੌਰ ਗੁਰੂ ਨਾਨਕ ਦੇਵ, ਉਸ ਸਾਂਝੀ ਸੰਸਕ੍ਰਿਤੀ ਦੇ ਹੀ ਪੈਗੰਬਰ ਹਨ ਜਿਹੜਾ ਪੁਰਾਤਨ ਕੱਟੜਪੰਥੀਆਂ ਦੇ ਵਿਰੋਧ ਵਿਚ ਉਪਜਿਆ ਸੀ ਜਿਹੜਾ ਅਲੱਗ ਅਲੱਗ ਧਰਮਾਂ ਦੀਆਂ ਹੱਦ-ਬੰਦੀਆਂ ਨੂੰ ਤੋੜ ਕੇ, ਅਲੱਗ ਅਲੱਗ ਧਰਮਾਂ ਦੇ ਲੋਕਾਂ ਨੂੰ ਮਿਲਾਣ ਵਾਸਤੇ ਸਾਂਝੀ ਜੀਵਨ ਦ੍ਰਿਸ਼ਟੀ ਦੇਣ ਲਈ ਉਗਮਿਆ ਸੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਸਿੱਖੀ ਧਰਮ ਹੀ ਨਹੀਂ ਬੋਲਦਾ, ਉਹ ਸੱਚਾ ਮਾਨਵਤਾਵਾਦ ਬੋਲਦਾ ਹੈ, ਜਿਹੜਾ ਜਾਤੀਅਤਾ ਦੇ ਬੰਧਨ ਤੋੜ ਕੇ ਲੋਕਾਂ ਨੂੰ ਇਕ ਦੂਜੇ ਨਾਲ ਜੋੜਦਾ ਹੈ, ਇਨਸਾਨ ਨੂੰ ਇਨਸਾਨ ਨਾਲ ਮਿਲਾਂਵਦਾ ਹੈ। ਧਰਮਾਚਾਰ ਸਾਨੂੰ ਇਕ ਦੂਜੇ ਤੋਂ ਅਲੱਗ ਕਰਦਾ ਹੈ, ਪਰ ਬਾਣੀ ਸਾਨੂੰ ਇਕ ਦੂਜੇ ਨਾਲ ਜੋੜਦੀ ਹੈ। ਗੁਰੂ ਗਰੰਥ ਸਾਹਿਬ ਵਿਚ ਅਲੱਗ ਅਲੱਗ ਸੰਤਾਂ ਦੀ ਬਾਣੀ ਵੀ ਰਖੀ ਗਈ ਹੈ। ਕਿਉਂ? ਕਿਉਂ ਜੋ ਉਹ ਉਸ ਸਾਂਝੀ ਧਰਮ ਭਾਵਨਾ ਤੇ ਮਾਨਵਤਾ ਨੂੰ ਵਿਅਕਤ ਕਰਦੀ ਹੈ ਜਿਸ ਵਿਚ ਹਿੰਦੂ, ਸਿੱਖ, ਮੁਸਲਮਾਨ ਸਭ ਆ ਜਾਂਦੇ ਹਨ।

ਬੁੱਲ੍ਹੇਸ਼ਾਹ, ਬਾਬਾ ਫਰੀਦ ਤੇ ਹੋਰ ਕਿਤਨੇ ਹੀ ਸੰਤ ਫ਼ਕੀਰ ਜਿਹੜੇ ਆਪਣੀ ਬਾਣੀ ਦੀ ਦੌਲਤ ਸਾਨੂੰ ਦੇ ਗਏ ਹਨ, ਉਹ ਸਾਨੂੰ ਮਾਨਵਤਾ ਦੀ ਸੁਨਹਿਰੀ ਡੋਰ ਨਾਲ ਬੰਨ੍ਹ ਗਏ ਹਨ। ਇਕ ਪੰਜਾਬੀ ਨੂੰ ਇਸ ਗੱਲ ਦਾ ਕੋਈ ਫ਼ਰਕ ਨਹੀਂ ਪੈਂਦਾ ਕਿ ਇਹ ਭਾਵ ਬਾਬਾ ਫ਼ਰੀਦ ਦੇ ਮੂੰਹੋਂ ਨਿਕਲਿਆ ਹੈ ਜਾਂ ਕਬੀਰ ਦੇ ਮੂੰਹੋਂ, ਉਹ ਭਾਵ ਦੀ ਹੀ ਕਦਰ ਕਰਦਾ ਹੈ ਇਸ ਤਰ੍ਹਾਂ ਜਾਤੀਭਾਵ ਪੰਜਾਬ ਦੀ ਸੰਸਕ੍ਰਿਤੀ ਵਿਚ ਜ਼ਿਆਦਾ ਮਹੱਤਵ ਨਹੀਂ ਰਖਦਾ। ਇਸ ਤਰ੍ਹਾਂ ਪੰਜਾਬੀਅਤ ਨੂੰ ਇਕ ਦੂਜੇ ਨਾਲ ਜੋੜਨ ਵਾਲੀ ਭਾਵਨਾ ਬੜੀ ਮਜ਼ਬੂਤ ਤੇ ਬੜੀ ਡੂੰਘੀ ਰਹੀ ਹੈ। ਪੰਜਾਬ ਦੀ ਸੰਸਕ੍ਰਿਤੀ ਦੀ ਸਭ ਤੋਂ ਬੜੀ ਖਾਸੀਅਤ ਇਹ ਹੈ ਕਿ ਉਹ ਜਾਤੀਅਤਾਂ ਦੇ ਬੰਧਨਾਂ ਤੋਂ ਉੱਚਾ ਉਠਣ ਦੀ ਪ੍ਰੇਰਨਾ ਦਿੰਦੀ ਹੈ।

ਇਸ ਸੰਸਕ੍ਰਿਤੀ ਦਾ ਪ੍ਰਭਾਵ ਸੰਸਕਾਰ ਰੂਪ ਵਿਚ ਹਰ ਪੰਜਾਬੀ ਨੂੰ ਸਦਾ ਤੋਂ ਮਿਲਦਾ ਆ ਰਿਹਾ ਹੈ, ਇਸ ਨੇ ਪੰਜਾਬੀਆਂ ਨੂੰ ਇਕ ਦ੍ਰਿਸ਼ਟੀ ਦਿਤੀ ਹੈ, ਜਿਸ ਨੂੰ ਅਸੀਂ ਮਾਨਵਤਾਵਾਦੀ ਦ੍ਰਿਸ਼ਟੀ ਕਹਿੰਦੇ ਹਾਂ, ਜਿਹੜੀ ਸਾਡੇ ਲਈ ਬੇਸ਼ਕੀਮਤ ਹੈ।

ਇਸ ਤਰ੍ਹਾਂ ਪੰਜਾਬ ਦੀ ਸਾਂਝੀ ਸੰਸਕ੍ਰਿਤੀ ਕੇਵਲ ਸਾਡੀ ਸਾਂਝੀ ਮਾਤ-ਬੋਲੀ ਪੰਜਾਬੀ ਵਿਚ ਹੀ ਨਹੀਂ ਪਾਈ ਜਾਂਦੀ, ਜਾਂ ਸਾਡੇ ਸਾਂਝੇ ਰਹਿਣ ਸਹਿਣ ਵਿਚ, ਜਾਂ ਸਾਂਝੇ ਪੁਸ਼ਾਕ ਪਹਿਰਾਵੇ ਵਿਚ, ਜਾਂ ਅਨੇਕ ਸਾਂਝੀਆਂ ਰਸਮਾਂ ਰਿਵਾਜਾਂ ਵਿਚ

ਬਲਕਿ ਉਸ ਸਾਂਝੀ ਦ੍ਰਿਸ਼ਟੀ ਵਿਚ ਪਾਈ ਜਾਂਦੀ ਹੈ ਜਿਸ ਨੂੰ ਅਸੀਂ ਪੰਜਾਬੀਅਤ ਦਾ ਨਾਮ ਦੇਂਦੇ ਹਾਂ, ਜਿਹੜਾ ਭਗਤੀ ਅੰਦੋਲਨ, ਮਧ ਯੁਗ ਵਿਚ ਸਾਡੇ ਦੇਸ਼ ਵਿਚ ਚਲਿਆ ਸੀ, ਤੇ ਜਿਹੜਾ ਸਚਮੁਚ ਦੇਸ਼ ਦੇ ਉਸ ਪਿਛੋਕੜ ਵਿਚ ਪਹਿਲਾ ਸੈਕੂਲਰ ਅੰਦੋਲਨ ਸੀ। ਉਸ ਦਾ ਸਭ ਤੋਂ ਗਹਿਰਾ ਤੇ ਟਿਕਾਊ ਅਸਰ ਪੰਜਾਬ ਦੇ ਸਭਿਆਚਾਰ ਉਪਰ ਪਿਆ ਸੀ। ਤੇ ਜਿਹੜੀ ਰਚਨਾਤਮਕ ਏਕਤਾ ਪੰਜਾਬੀਆਂ ਨੂੰ ਇਕ ਦੂਜੇ ਨਾਲ ਜੋੜਦੀ ਹੈ ਉਹ ਬਹੁਤ ਹੱਦ ਤਕ ਇਸੇ ਦੀ ਉਪਜ ਸੀ। ਇਸੇ ਮਾਨਵਤਾਵਾਦ ਨੂੰ ਅਸੀਂ ਪੰਜਾਬੀਅਤ ਕਹਿ ਸਕਦੇ ਹਾਂ।

ਆਜ਼ਾਦੀ ਤੋਂ ਪਹਿਲਾਂ ਦੇ ਪੰਜਾਬ ਵਿਚ ਇਸ ਤਰ੍ਹਾਂ ਦਾ ਮਾਹੌਲ ਵਿਆਪਕ ਸਤਰ ਤੇ ਜ਼ਰੂਰ ਪਾਇਆ ਜਾਂਦਾ ਸੀ ਫਿਰ ਅੰਗਰੇਜ਼ ਹਾਕਮਾਂ ਦੀ ਨੀਤੀ ਕਾਰਨ ਜਿਹੜੇ ਭਾਰਤੀਆਂ ਨੂੰ ਆਪਸ ਵਿਚ ਫੋੜਨ ਦੀ ਨੀਤੀ ਸੀ, ਮਜ਼ਹਬ ਤੇ ਭਾਸ਼ਾ ਨੂੰ ਲੈਕੇ ਵਿਤਕਰੇ ਸ਼ੁਰੂ ਹੋ ਗਏ, ਤੇ ਸਾਡੀਆਂ ਅੱਖਾਂ ਸਾਹਮਣੇ ਸਾਂਝੇ ਸਭਿਆਚਾਰ ਵਿਚ ਤਰੇੜਾਂ ਪੈਣ ਲਗ ਪਈਆਂ। ਮੇਰੇ ਸ਼ਹਿਰ ਰਾਵਲਪਿੰਡੀ ਵਿਚ ਪਹਿਲਾਂ ਹਿੰਦੂ ਮੁਸਲਮ ਦੰਗਾ ੧੯੨੬ ਵਿਚ ਹੋਇਆ। ਸਾਨੂੰ ਪਤਾ ਹੈ ਕਿ ੧੯੨੨ ਤੋਂ ੧੯੨੭ ਦੌਰਾਨ ਦੇਸ਼ ਭਰ ਵਿਚ ਜਗਾ-ਜਗਾ ਦੰਗੇ ਹੋਏ। ਫਿਰ ਮਜ਼ਹਬੀ ਜਲੂਸਾਂ ਉਤੇ ਵੱਟੇ ਪੈਣ ਲਗ ਪਏ, ਹਰ ਵਾਰੀ ਗੁਰਪੁਰਬ ਵਾਲੇ ਦਿਨ ਜਾਂ ਮੁਹੱਰਮ ਵਾਲੇ ਦਿਨ ਸ਼ਹਿਰ ਵਿਚ ਡਰ ਤੇ ਤਨਾਓ ਵਧ ਜਾਂਦਾ।

ਪਰ ਚੂੰਕਿ ਸਾਂਝੇ ਸਭਿਆਚਾਰ ਦੀਆਂ ਜੜ੍ਹਾਂ ਕਾਫੀ ਗਹਿਰੀਆਂ ਸਨਇਸ ਲਈ ਪੰਜਾਬ ਦੇ ਲੋਕ ਫਿਰਕਾਪ੍ਰਸਤੀ ਦੀ ਇਸ ਲਹਿਰ ਵਿਚ ਵਹਿ ਨਹੀਂ ਗਏ, ਹਾਂ ਇਸ ਵਿਚ ਵੀ ਸ਼ੱਕ ਨਹੀਂ ਕਿ ਦੰਗੇ ਫਸਾਦ ਅਤੇ ਮਜ਼ਹਬ ਦੇ ਆਧਾਰ ਤੇ ਦੇਸ਼ ਦੇ ਬਟਵਾਰੇ ਤੋਂ ਇਸ ਸਾਂਝੇ ਸਭਿਆਚਾਰ ਨੂੰ ਬੜੀ ਗਹਿਰੀ ਸੱਟ ਵੱਜੀ ਹੈ।

ਪਰ ਅਸੀਂ ਦੇਖਿਆ ਹੈ ਕਿ ਇਸ ਫਿਰਕਾਪ੍ਰਸਤੀ ਦਾ ਵਿਰੋਧ ਕਰਨ ਵਾਲੇ ਅਨਸਰ ਸਾਡੇ ਪੰਜਾਬ ਵਿਚ ਆਪਣੀ ਆਵਾਜ਼ ਬੁਲੰਦ ਕਰਨ ਲਗ ਪਏ। ਇਸ ਸਾਂਝੇ ਸਭਿਆਚਾਰ ਤੇ ਭਾਵਨਾਤਮਕ ਏਕਤਾ ਨੂੰ ਕਾਇਮ ਰਖਣ, ਤੇ ਹੋਰ ਵਧੇਰੇ ਮਜ਼ਬੂਤ ਬਨਾਉਣ ਲਈ ਪੰਜਾਬ ਦੇ ਲੇਖਕਾਂ ਨੇ ਬੜੀ ਅਹਿਮ ਭੂਮਿਕਾ ਨਿਭਾਈ ਅਤੇ ਅਜੇ ਤਕ ਨਿਭਾ ਰਹੇ ਹਨ। ਇਸ ਵਿਚ ਪੰਜਾਬੀ, ਹਿੰਦੀ, ਉਰਦੂ, ਅੰਗਰੇਜ਼ੀ ਵਿਚ ਲਿਖਣ ਵਾਲੇ ਸਭ ਪੰਜਾਬੀ ਲੇਖਕਾਂ ਦਾ ਯੋਗਦਾਨ ਇਤਨਾ ਮਹਾਨ ਰਿਹਾ ਹੈ ਕਿ ਉਸ ਉਪਰ ਸਾਨੂੰ ਪੰਜਾਬੀਆਂ ਨੂੰ ਸੱਚਾ ਗਰਬ ਹੋ ਸਕਦਾ ਹੈ। ਉਹਨਾਂ ਫਿਰਕਾਪ੍ਰਸਤੀ ਦੇ ਖਿਲਾਫ ਬੜੇ ਪੁਰਜ਼ੋਰ ਤਰੀਕੇ ਤੇ ਆਪਣੀ ਆਵਾਜ਼ ਬੁਲੰਦ ਕੀਤੀ ਹੈ। ਪੰਜਾਬ ਦਾ ਬਟਵਾਰਾ ਮਜ਼ਹਬ ਦੇ ਆਧਾਰ ਤੇ ਹੋਇਆ ਸੀ, ਫਿਰਕਾਦਾਰਾਨਾ ਦੰਗੇ ਵੀ ਬੜੇ ਖੂਨੀ ਤੇ ਜ਼ਾਲਮ ਹੋਏ ਸਨ। ਅਸੀਂ ਅੰਗਰੇਜ਼ਾਂ ਦੇ ਹੱਥਾਂ ਵਿਚ ਖੇਡ ਗਏ, ਪਰ ਉਸ ਭਿਅੰਕਰ ਕਾਲ ਵਿਚ ਵੀ, ਜਦ ਪਜਾਬੀ ਘਰੋਂ ਬੇਘਰ ਹੋ ਰਹੇ ਸਨ, ਲੁੱਟੇ-ਪੁੱਟੇ ਜਾ ਰਹੇ ਸਨ, ਕੋਈ ਪੰਜਾਬੀ ਲੇਖਕ ਫਿਰਕਾਪ੍ਰਸਤੀ ਦਾ ਸ਼ਿਕਾਰ ਨਹੀਂ ਹੋਇਆ, ਕਿਸੇ ਪੰਜਾਬੀ ਲੇਖਕ ਨੇ ਫਿਰਕਾਪ੍ਰਸਤੀ ਦੀਆਂ ਤਾਕਤਾਂ ਨੂੰ ਆਪਣਾ ਸਮਰਥਨ ਨਹੀਂ ਦਿਤਾ, ਬੜੇ ਲੋਕ ਫਿਰਕਾਪ੍ਰਸਤੀ ਦਾ ਸ਼ਿਕਾਰ ਹੋਏ, ਬੜਿਆਂ ਨੇ ਨਜ਼ਰੀਏ ਬਦਲੇ, ਹਿਕਾਰਤ ਤੇ ਘਿਰਣਾ ਵਧੀ, ਪਰ ਆਫ਼ਰੀਨ ਹੈ ਪੰਜਾਬ ਦੇ ਤੇ ਲਿਖਾਰੀਆਂ ਦੇ, ਉਹਨਾਂ ਦੀ ਕਲਮ ਇਸ ਫਿਰਕਾਪ੍ਰਸਤੀ ਦੇ ਖਿਲਾਫ਼ ਤੇਜ਼ ਹੁੰਦੀ ਗਈ। ਦੇਸ਼ ਭਰ ਵਿਚ ਫਿਰਕਾਪ੍ਰਸਤੀ ਵਿਰੁਧ ਮੋਰਚਾ ਲਾਉਣ ਵਿਚ ਪੰਜਾਬ ਦੇ ਲੇਖਕਾਂ ਦਾ ਯੋਗਦਾਨ ਸਭ ਤੋਂ ਜ਼ਿਆਦਾ ਰਿਹਾ ਹੈ। ਇਸ ਵਿਸ਼ੇ ਤੇ ਸਭ ਤੋਂ ਵਧ ਕਿਤਾਬਾਂ, ਕਹਾਣੀਆਂ, ਕਵਿਤਾਵਾਂ, ਉਪਨਿਆਸ, ਪੰਜਾਬ ਦੇ ਲੇਖਕਾਂ ਦੀ ਕਲਮ ਤੋਂ ਨਿਕਲੇ ਹਨ, ਭਲੇ ਹੀ ਉਹ ਪੰਜਾਬੀ ਲੇਖਕ ਕਿਸੇ ਵੀ ਭਾਸ਼ਾ ਵਿਚ ਲਿਖ ਰਹੇ ਹੋਣ, ਤੇ ਭਾਵੇਂ ਉਹ ਪਾਕਿਸਤਾਨ ਵਿਚ ਬੈਠੇ ਸਆਦਤ ਹਸਨ ਮੰਟੋ, ਫ਼ੈਜ਼ ਅਹਿਮਦ ਫ਼ੈਜ਼ ਹੋਵਣ ਜਾਂ ਸਾਡੇ ਆਪਣੇ ਪੰਜਾਬ ਦੇ ਲੇਖਕ ਹੋਣ। ਅੰਮ੍ਰਿਤਾ ਪ੍ਰੀਤਮ ਦੀ ਕਲਾਸਿਕ ਕਵਿਤਾ 'ਅੱਜ ਆਖਾਂ ਵਾਰਿਸ ਸ਼ਾਹ ਨੂੰ' (ਪੰਜਾਬੀ), ਕ੍ਰਿਸ਼ਨ ਚੰਦਰ ਦੀ ਕਹਾਣੀ 'ਪਸ਼ਾਵਰ ਐਕਸਪ੍ਰੈਸ' (ਉਰਦੂ), ਯਸ਼ਪਾਲ ਦਾ ਉਪਨਿਆਸ 'ਝੂਠਾ ਸੱਚ' (ਹਿੰਦੀ), ਰਾਮਾ ਨੰਦ ਸਾਗਰ ਦਾ ਉਪਨਿਆਸ 'ਔਰ ਇਨਸਾਨ ਮਰ ਗਿਆ' (ਉਰਦੂ), ਖੁਸ਼ਵੰਤ ਸਿੰਘ ਦਾ ਉਪਨਿਆਸ 'ਟਰੇਨ ਟੂ ਪਾਕਿਸਤਾਨ' (ਅੰਗਰੇਜ਼ੀ) ਆਦਿ ਰਚਨਾਵਾਂ ਉਸ ਖੂੰਰੇਜ਼ੀ ਵਿਚੋਂ ਜਨਮ ਲੈ ਕੇ ਨਿਕਲੀਆਂ ਹਨ, ਪਰ ਸਭ ਦਾ ਨਜ਼ਰੀਆ ਸਾਫ ਹੈ, ਸਭ ਵਿਚ ਉੱਚੇ ਦਰਜੇ ਦੀ ਇਨਸਾਨ ਹਮਦਰਦੀ ਪਾਈ ਜਾਂਦੀ ਹੈ।

ਇਹ ਚੋਣਵੇਂ ਲੇਖਕ ਪੰਜਾਬ ਦੇ ਜੰਮਪਲ ਹਨ ਤੇ ਅਲੱਗ ਅਲੱਗ ਭਾਸ਼ਾਵਾਂ ਵਿਚ ਲਿਖਣ ਵਾਲੇ ਹਨ। ਪਰ ਸਭ ਦੀਆਂ ਰਚਨਾਵਾਂ ਵਿਚ ਪੰਜਾਬੀਅਤ ਝਲਕਦੀ ਹੈ। ਇਸ ਵਿਚ ਵੀ ਸ਼ੱਕ ਨਹੀਂ ਕਿ ਇਸ ਭਾਵਨਾਤਮਕ ਏਕਤਾ ਨੂੰ

ਬਲ ਦੇਣ ਵਿਚ ਸਾਡੀ ਸਾਂਝੀ ਸੰਸਕ੍ਰਿਤੀ ਦਾ ਪ੍ਰਭਾਵ ਸੀ। ਨਾਲ ਦੀ ਨਾਲ ਆਜ਼ਾਦੀ ਲਈ ਲੜੇ ਜਾਣ ਵਾਲੇ ਰਾਸ਼ਟਰੀ ਅੰਦੋਲਨ ਦਾ ਪ੍ਰਭਾਵ ਵੀ ਸੀ ਤੇ ਬਹੁਤ ਹੱਦ ਤਕ ਨਵੀਂ ਵਾਮਪੰਥੀ ਮਾਰਕਸਵਾਦੀ ਵਿਚਾਰਧਾਰਾ ਦਾ ਪ੍ਰਭਾਵ ਵੀ ਸੀ।

ਪੰਜਾਬੀਆਂ ਦਾ ਰਵੱਈਆ ਜ਼ਬਾਨ ਦੇ ਮਾਮਲੇ ਵਿਚ ਵੀ ਬੜਾ ਉਦਾਰ ਤੇ ਖੁਲ੍ਹਾ ਰਿਹਾ ਹੈ। ਇਥੋਂ ਤੋੜੀ ਕਿ ਇਸ ਨਾਲ ਉਹਨਾਂ ਦੀ ਆਪਣੀ ਭਾਸ਼ਾ ਦੇ ਵਿਕਾਸ ਵਿਚ ਥੋੜ੍ਹਾ ਨੁਕਸਾਨ ਪਹੁੰਚਿਆ ਹੈ। ਇਸ ਦੇ ਅਨੇਕ ਇਤਿਹਾਸਕ ਕਾਰਨ ਸਨ, ਤੇ ਉਹਨਾਂ ਵਲ ਏਸ ਵੇਲੇ ਜਾਣ ਦੀ ਲੋੜ ਨਹੀਂ, ਪਰ ਜਿਸ ਮਾਹੌਲ ਵਿਚ ਮੇਰੀ ਤੇ ਮੇਰੇ ਤੋਂ ਪਹਿਲਾਂ ਦੀ ਪੀੜ੍ਹੀ ਦੀ ਜੰਮ ਪਲ ਹੋਈ ਉਸ ਵਿਚ ਲਿਖਣ ਦਾ ਮਾਧਿਅਮ ਅਨੇਕ ਭਸ਼ਾਵਾਂ ਬਣ ਰਹੀਆਂ ਸਨ। ਅੰਗਰੇਜ਼ੀ ਬੜੇ ਵਕਾਰ ਦੀ ਭਾਸ਼ਾ ਸੀ। ਉਰਦੂ ਦਾ ਚਲਣ ਤੇ ਵਕਾਰ ਵੀ ਬੜਾ ਉੱਚਾ ਸੀ। ਕਿਧਰੇ ਪਾਠਕਾਂ ਦੀ ਵਧੇਰੀ ਗਿਣਤੀ ਦਾ ਖਿਆਲ ਕਰਕੇ, ਕਿਧਰੇ ਆਪਣੇ ਆਪਣੇ ਸੰਸਕਾਰਾਂ ਵਸ, ਲੇਖਕਾਂ ਨੇ ਸਾਹਿਤ ਰਚਨਾ ਲਈ ਅਲੱਗ ਅਲੱਗ ਜ਼ਬਾਨਾਂ ਅਪਣਾਈਆਂ।

ਇਸ ਸੰਬੰਧ ਵਿਚ ਇਕ ਚੁਟਕਲਾ ਯਾਦ ਆਂਵਦਾ ਹੈ: ਇਕ ਵਾਰੀ ਮਾਸਕੋ ਵਿਚ ਲੇਖਕਾਂ ਦਾ ਇਕ ਅੰਤਰ-ਰਾਸ਼ਟਰੀ ਸੰਮੇਲਨ ਹੋਇਆ। ਹਰ ਦੇਸ਼ ਤੋਂ ਲੇਖਕ ਪਹੁੰਚੇ ਤੇ ਚਾਰ ਲੇਖਕਾਂ ਦਾ ਇਕ ਵਫਦ ਭਾਰਤ ਤੋਂ ਵੀ ਗਿਆ, ਅੰਗਰੇਜ਼ੀ, ਹਿੰਦੀ, ਉਰਦੂ ਤੇ ਪੰਜਾਬੀ ਦੇ ਚਾਰੇ ਲੇਖਕ ਭਾਰਤ ਦੇ ਸ਼ਿਸ਼ਟ ਮੰਡਲ ਵਿਚ ਸਨ। ਚੰਗਾ ਵਧੀਆ ਪ੍ਰਤਿਨਿਧ ਮੰਡਲ ਸੀ, ਪਰ ਜਦ ਉਥੇ ਪਹੁੰਚੇ ਤਾਂ ਪਤਾ ਲਗਾ ਕਿ ਚਾਰੇ ਲੇਖਕ ਪੰਜਾਬੀ ਹਨ। ਅੰਗਰੇਜ਼ੀ ਵਿਚ ਮੁਲਖ ਰਾਜ ਆਨੰਦ, ਉਰਦੂ ਵਿਚ ਰਾਜਿੰਦਰ ਸਿੰਘ ਬੇਦੀ, ਪੰਜਾਬੀ ਵਿਚ ਸੰਤ ਸਿੰਘ ਸੇਖੋਂ ਤੇ ਹਿੰਦੀ ਵਿਚ ਯਸ਼ਪਾਲ।

ਇਹ ਮੈਨੂੰ ਨਹੀਂ ਪਤਾ ਕਿ ਇਸ ਵਾਕੇ 'ਤੇ ਖੁਸ਼ ਹੋਣਾ ਚਾਹੀਦਾ ਹੈ ਜਾਂ ਸ਼ਰਮਸਾਰ ਮਹਿਸੂਸ ਕਰਨਾ ਚਾਹੀਦਾ ਹੈ, ਪਰ ਇਤਨਾ ਮੈਂ ਜਾਣਦਾ ਹਾਂ ਕਿ ਜਿਹਨਾਂ ਪੰਜਾਬੀਆਂ ਨੇ ਹੋਰ ਜ਼ਬਾਨਾਂ ਵਿਚ ਲਿਖਿਆ ਹੈ, ਉਨ੍ਹਾਂ ਚੰਗੇ ਪੱਧਰ ਦਾ ਸਾਹਿਤ ਰਚ ਕੇ ਉਨ੍ਹਾਂ ਭਾਸ਼ਾਵਾਂ ਦੇ ਸਾਹਿਤ ਨੂੰ ਸਮਰਿਧ ਹੀ ਬਣਾਇਆ ਹੈ ਤੇ ਪੰਜਾਬੀਆਂ ਦੀ ਹੋਰ ਜ਼ਬਾਨਾਂ ਵਿਚ ਲਿਖਣ ਦੀ ਯੋਗਤਾ ਦੀ ਕਦਰ ਕਰਨੀ ਪੈਂਦੀ ਹੈ।

)—(

## ਗੀਤ

**—ਚਰਨ ਸੀਚੇਵਾਲਵੀ**

ਇਕ ਦੇਸ਼ ਦੇ ਪਿੰਡ ਅਸੀਂ ਹਾਂ ਇਕ ਪਿੰਡ ਦੇ ਸਭ ਖੱਤੇ !
ਇਕ ਖੱਤੇ ਦੇ ਰੁੱਖ ਅਸੀਂ ਹਾਂ ਇਕ ਰੁੱਖ ਦੇ ਸਭ ਪੱਤੇ !
ਪੱਤਾ ਪੱਤਾ ਇਕਸੁਰ ਹੋ ਕੇ ਗਾਓ ਮੇਰਾ ਇਹ ਗੁਰ ਮੰਤਰ
ਜੈ ਗਣਤੰਤਰ ! ਜੈ ਗਣਤੰਤਰ !!

ਜਿਸ ਪੌਣ ਵਿਚ ਸਾਹ ਲੈਣਾ ਹੈ ਆ ਕਿ ਸ਼ਹਿਦ ਮਿਲਾਈਏ !
ਸੱਪਾਂ ਵਾਂਗੂੰ ਐਵੇਂ ਇਸ ਵਿਚ ਵਿੱਸ਼ ਨਾ ਹੋਰ ਫੈਲਾਈਏ !
ਆ ਇਸ ਯੁੱਗ ਦੀ ਪੀੜਾ ਹਰੀਏ ਬਣ ਜ਼ਿੰਦਗੀ ਦਾ ਵੈਦ ਧਨੰਤਰ
ਜੈ ਗਣਤੰਤਰ ! ਜੈ ਗਣਤੰਤਰ !!

ਰਹਿਣ ਸਦੀਵੀ ਖਿੜੀਆਂ ਏਥੇ ਅਮਨ ਦੀਆਂ ਗੁਲਜ਼ਾਰਾਂ !
ਜੇ ਕੋਈ ਇਸਦੀ ਮਹਿਕ ਉਜਾੜੇ ਬਣ ਜਾਈਏ ਤਲਵਾਰਾਂ !
ਤਾਂਕਿ ਅਗਨ ਸੁਤੰਤਰਤਾ ਦੀ ਘਰ ਘਰ ਬਲਦੀ ਰਹੇ ਨਿਰੰਤਰ
ਜੈ ਗਣਤੰਤਰ ! ਜੈ ਗਣਤੰਤਰ !!

ਸ਼ਾਲਾ ! ਦੇਸ਼ ਮੇਰੇ ਦੀ ਧਰਤੀ ਹੋਰ ਵੀ ਹੋਏ ਸੁਹਾਣੀ !
ਆ ਕਿ ਆਪਣੇ ਲਹੂ ਨਾਲ ਲਿਖੀਏ ਇਸਦੀ ਨਵੀਂ ਕਹਾਣੀ !
'ਚਰਨ' ਅਜੇਹੀ ਕਰੋ ਕਲਪਨਾ ਅਮਰ ਰਹੇ ਜੋ ਜੁਗਾਂ-ਜੁਗੰਤਰ
ਜੈ ਗਣਤੰਤਰ ! ਜੈ ਗਣਤੰਤਰ !!

---

ਕੌਣ ਕਹਿੰਦੇ ਏਸ ਸੰਸਾਰ ਵਿਚੋਂ,
ਖਾਲੀ ਹੱਥ ਏਥੋਂ ਹਰ ਇਨਸਾਨ ਜਾਂਦੇ।
ਓਹਦੇ ਨਾਲ ਜਾਂਦੇ ਹਾਂ ਹਜ਼ੂਰ ਜਾਂਦੇ,
ਉਹਦੀ ਭਗਤੀ ਦਾ ਕੀਤਾ ਭੁਗਤਾਨ ਜਾਂਦੇ।
ਜੀਹਨੂੰ ਦੇਵਤੇ ਆਪ ਸਤਿਕਾਰਦੇ ਨੇ,
ਨੇਕ ਨੀਤੀ ਦਾ ਉਹ ਸਾਮਾਨ ਜਾਂਦੇ।
ਜਾਂਦੇ ਹੋਰ ਸਫ਼ਰੀ ਇਸ ਤੋਂ ਵਧ ਜਿਹੜਾ,
ਕੀਤਾ ਓਸਦੇ ਹੱਥਾਂ ਦਾ ਦਾਨ ਜਾਂਦੇ।

**—ਸੰਤੋਖ ਸਿੰਘ ਸਫ਼ਰੀ**

## ਗ਼ਜ਼ਲ

—ਮਹਿਮਾ ਸਿੰਘ

ਤਾਰਿਆਂ ਦੇ ਛੇੜਦਾ ਹੈ ਸਾਜ਼ ਉਹ।
ਦੂਰ ਤੋਂ ਹੈ ਦੇ ਰਿਹਾ ਆਵਾਜ਼ ਉਹ।

ਹੋਰ ਗੂੜ੍ਹੀ ਹੋ ਰਹੀ ਹੈ ਚਾਂਦਨੀ,
ਕਰ ਰਿਹਾ ਏ ਪਿਆਰ ਦਾ ਆਗਾਜ਼ ਉਹ।

ਸੋਚ ਉਸ ਦੀ ਹਰ ਕਿਸੇ ਤੋਂ ਵੱਖਰੀ,
ਰੱਖਦਾ ਹੈ ਵੱਖਰਾ ਅੰਦਾਜ਼ ਉਹ।

ਹਰ ਕਿਸੇ ਦੀ ਗਹਿਰ ਨੂੰ ਉਹ ਜਾਣਦਾ,
ਖੋਲ੍ਹ ਦੇਵੇ ਹਰ ਕਿਸੇ ਦਾ ਪਾਜ ਉਹ।

ਜੋਤ ਬਣਦੀ ਵੇਖ ਕੋਮਲ ਆਸ ਦੀ,
ਆਸ ਦਾ ਹੈ ਬਣ ਰਿਹਾ ਦਮਸ਼ਾਜ਼ ਉਹ।

ਉਸ ਲਈ ਹਰ ਤਰਫ ਜਲਵਾ ਤੂਰ ਦਾ,
ਜਿਸ ਲਈ ਬਣ ਜਾਂਵਦਾ ਹਮਰਾਜ਼ ਉਹ।

ਖੰਭ ਲਾ ਕੇ ਉਹ ਹੁਮਾ ਦੇ ਆ ਰਿਹਾ,
ਭਰ ਰਿਹਾ ਏ ਓਮਨੀ ਪਰਵਾਜ਼ ਉਹ।

## ਗ਼ਜ਼ਲ

—ਅਜੀਤ ਸਿੰਘ ਚੀਮਾ

ਬੜਾ ਬਦਨਾਮ ਕੀਤਾ ਏ, ਮੈਨੂੰ ਇਸ ਜ਼ਮਾਨੇ ਨੇ
ਜ਼ਰਾ ਵੀ ਕਸਰ ਨਹੀਂ ਛੱਡੀ, ਆਪਣੇ ਤੇ ਬੇਗਾਨੇ ਨੇ

ਹੋਇਆ ਮਨ ਹਰਾਮੀ ਜਦ, ਲਾਏ ਢੇਰ ਹੁੱਜਤਾਂ ਦੇ
ਘੜ-ਘੜ ਪੇਸ਼ ਕੀਤੇ, ਉਸ ਨੇ ਲੱਖਾਂ ਬਹਾਨੇ ਨੇ

ਐਟਮ ਦਾ ਜੁੱਗ ਆਇਐ, ਜ਼ਰਾ ਕੁਝ ਹੋਸ਼ ਕਰ ਬੰਦੇ
ਕਿਸੇ ਦੇ ਕੰਮ ਨਹੀਂ ਆਉਣੇ, ਸ਼ਸਤਰ ਜੋ ਪੁਰਾਣੇ ਨੇ

ਕਦ ਉਸ ਜ਼ਿੰਦਗੀ ਦੀ ਦੌੜ ਵਿਚ ਹੈ ਕਾਮਯਾਬ ਹੋਣਾਂ
ਜਿਸਨੇ ਸੌ ਖਰਚਣੇ ਤੇ ਕੇਵਲ ਦਸ ਕਮਾਉਣੇ ਨੇ

ਜ਼ਾਤ ਦੀ ਕੋਹੜ ਕਿਰਲੀ ਤੇ, ਜੱਫੇ ਨੇ ਸ਼ਤੀਰਾਂ ਨੂੰ
ਐਸੇ ਏਸ ਦੁਨੀਆਂ ਵਿਚ ਬੜੇ ਪਾਗਲ ਦੀਵਾਨੇ ਨੇ

ਸ਼ਮ੍ਹਾਂ ਜਦ ਇਸ਼ਕ ਦੀ ਬਲਦੀ ਤਾਂ ਭੂੰਡ ਦੌੜ ਜਾਂਦੇ ਨੇ
ਜਾਨਾਂ ਵਾਰ ਦੇਂਦੇ "ਚੀਮਿਆਂ" ਹੱਸ ਹੱਸ ਪ੍ਰਵਾਨੇ ਨੇ

('ਗੁਲਜ਼ਾਰੇ ਗ਼ਜ਼ਲ' ਵਿਚੋਂ)

## ਗ਼ਜ਼ਲ

—ਪ੍ਰੋ. ਕਰਤਾਰ ਸਿੰਘ ਕਾਲੜਾ

ਨੂਰ ਦੇ ਸ਼ਬਦਾਂ ਦੀ ਕੁਝ ਵਰਖਾ ਵਰ੍ਹਾ ਜਾਂਦਾ ਹਾਂ ਰੋਜ਼।
ਇਕ ਪੈਗ਼ੰਬਰ ਹੋਣ ਦਾ ਦਾਵਾ ਜਤਾ ਜਾਂਦਾ ਹਾਂ ਰੋਜ਼!

ਖ਼ੂਰ ਚਲੀ ਹਸਤੀ ਨੂੰ ਠੁਮ੍ਹਣਾ ਸ਼ਬਦ ਦਾ ਦੇਣਾ ਬਣੇ,
ਤਾਂ ਹੀ ਕੁਝ ਦੀਵਾਨਗੀ ਦੇ ਗੀਤ ਗਾ ਜਾਂਦਾ ਹਾਂ ਰੋਜ਼।

ਮਸਤ ਹੈ ਜਾਂ ਝੂਮ ਕੇ ਮਸਤੀ 'ਚ ਮਸਤਾਨਾ ਬਣਾਂ,
ਮੌਤ ਦੀ ਹਸਤੀ ਨੂੰ ਵੀ ਭਰਮਾਂ 'ਚ ਪਾ ਜਾਂਦਾ ਹਾਂ ਰੋਜ਼।

ਰੂਹ ਨੂੰ ਰੂਹਾਨੀਅਤ ਹੀ ਤਾਜ਼ਗੀ ਹੈ ਬਖ਼ਸ਼ਦੀ,
ਰੂਹ ਦੀ ਹਸਤੀ ਨੂੰ ਮਘਦੀ ਚਿਣਗ ਲਾ ਜਾਂਦਾ ਹਾਂ ਰੋਜ਼।

ਕਲਪਨਾ ਨੇ ਕਰ ਲਈ ਪਰਵਾਜ਼ ਏਨੀ ਮੋਕਲੀ,
ਤਾਰਿਆਂ ਤੋਂ ਵੀ ਪਰੇਰੇ ਝਾਤ ਪਾ ਜਾਂਦਾ ਹਾਂ ਰੋਜ਼।
ਬਾਬਲੇ ਦੀ ਹਿੰਡ ਕਿ ਰੂਹਾਂ ਦੇ ਰਿਸ਼ਤੇ ਤੋੜ ਲਾਂ,
ਮੇਲ ਪਰ ਰੂਹਾਂ ਦਾ ਆਖ਼ਰ ਨੂੰ ਪੁਗਾ ਜਾਂਦਾ ਹਾਂ ਰੋਜ਼।

ਫ਼ਾਕਾਮਸਤੀ ਨੂੰ ਵੀ ਖ਼ੁਸ਼ਹਾਲੀ ਸਮਝ ਕੇ ਜੀ ਲਿਐ,
ਤਾਂ ਹੀ ਜੀਵਨ ਨੂੰ ਨਵੇਲਾ ਰਾਹ ਸੁਝਾ ਜਾਂਦਾ ਹਾਂ ਰੋਜ਼।

ਚਾਨਣੇ ਦੇ ਰੰਗ ਵਿਚ ਰੰਗੀ ਗਈ ਹੈ ਆਤਮਾ;
ਚਾਨਣੇ ਇਹਸਾਸ ਅਡਰੇ ਤਾਂ ਜਗਾ ਜਾਂਦਾ ਹਾਂ ਰੋਜ਼।

'ਕਾਲੜੇ' ਦੀ ਜ਼ਿੰਦਗੀ ਤਾਂ ਹੈ ਨਿਰੀ ਸੂਰਜ ਦੀ ਲੋਅ,
ਚਾਨਣੇ ਦੇ ਨਾਲ ਨਿੱਘਾਂ ਵੀ ਵੰਡਾ ਜਾਂਦਾ ਹਾਂ ਰੋਜ਼।



ਕਵਿਤਾ

## ਵਾਹਵਾ ਵੇ ਬਚਪਨ ਮੇਰਿਆ

—ਨੀਲਮ ਸੰਜੀਵ

ਵਾਹਵਾ ਵੇ ਬਚਪਨ ਮੇਰਿਆ, ਮਸੂਮ ਭੋਲੇ ਭਾਲਿਆ
ਤੂੰ ਨਾਲ ਮੇਰੇ ਖੇਡਿਓਂ, ਖ਼ਤਰੇ ਨੂੰ ਲਾਂਭੇ ਸੁੱਟ ਕੇ
ਖੇਡੀਆਂ ਬੇਖ਼ੌਫ਼ ਹੋ ਕੇ, ਰੋਜ਼ ਲੁਕਣ-ਮੀਟੀਆਂ
ਆ ਜਾ ਮੈਨੂੰ ਲੈ, ਕਹਿਣਾ ਵਜਾ ਕੇ ਸੀਟੀਆਂ
ਪਲਕਾਂ 'ਚੋਂ ਮੋਤੀ ਪਲਮਕੇ, ਸ਼ੀਸ਼ੇ ਨੂੰ ਮਿਹਣੇ ਮਾਰਦੇ
ਅੱਖਾਂ 'ਚ ਸੁਪਨੇ ਅਜੇ ਵੀ, ਖ਼ੁਸ਼ਬੂ ਨੇ ਪਏ ਖਲਾਰਦੇ
ਰਾਤ-ਰਾਣੀ ਦੇ ਮਹੱਲੀਂ, ਜਿਦ-ਜਿਦਕੇ ਟਾਹਣਾਂ ਖੰਡੀਆਂ
ਵਾਅ ਪੂਰੇ ਦੀ ਖੋਲ੍ਹਦੀ ਸੀ, ਸਿਰ ਮੇਰੇ ਦੀਆਂ ਮੇਢੀਆਂ
ਕੀ ਕਰਾਂ ?
ਯਾਦਾਂ ਨੇ ਏਦਾਂ ਕਹਿੰਦੀਆਂ, ਪਿੱਛਾ ਤੇਰਾ ਨਹੀਂ ਛੱਡਣਾ
ਪਰ,
ਹੁਣ ਤੇ ਮੈਨੂੰ ਅਪਣੇ ਹੀ; ਆਪੇ ਨੇ ਫੜਕੇ ਘੇਰਿਆ
ਭਗਦੜੀ ਦੇ ਦੌਰ ਵਿਚ, ਗਲੀਆਂ 'ਚ ਤੈਨੂੰ ਮੈਂ ਭਾਲਦੀ
ਕੋਈ ਨਿਸ਼ਾਨੀ ਲੱਭਦੀ ਨਹੀਂ, ਬਚਪਨ (ਵੇ) ਤੇਰੇ ਮੋਚਦੀ
ਸੁਪਨੇ 'ਚ ਆਕੇ ਗੀਟੀਆਂ, ਪਿੱਛਾ ਮੇਰਾ ਨੇ ਕਰਦੀਆਂ
ਬੀਤੇ ਸਮੇਂ ਨੂੰ ਯਾਦ ਕਰ ਕਰ, ਲੰਮੇ ਨੇ ਹਓਕੇ ਭਰਦੀਆਂ
ਆ ਵੇ ਬਚਪਨ ਮੇਰਿਆ, ਆ ਮਿਰਗ ਤਰਿਸ਼ਨਾ ਵੇਖ ਲੈ
"ਨੀਲਮ" ਨੇ ਤੇਰੀ ਯਾਦ ਵਿਚ, ਕਿੰਨੇ ਹੰਢਾਏ ਸਾਲ ਨੇ
ਆ ਵੇ ਬਚਪਨ ਮੇਰਿਆ, ਵੇ ਮਿਰਗ ਨੈਣਾਂ ਵਾਲਿਆ !

ਕਵਾਟਰ ਨੰ: ੧੯, ਸ਼ੁਗਰ ਮਿੱਲ,
ਫਗਵਾੜਾ



ਨਜ਼ਮ

## ਸਮਝ ਨਹੀਂ ਆਉਂਦੀ

—ਸਲਮਾਨ ਸਈਦ

ਉਹ ਮੈਨੂੰ ਆਖਦੀ ਹੁੰਦੀ ਸੀ :
"ਮੈਂ ਤੇਰੇ ਬਗ਼ੈਰ ਜ਼ਿੰਦਾ ਨਹੀਂ ਰਹਿ ਸਕਦੀ ।"
ਮੈਂ ਉਹਨੂੰ ਕਹਿੰਦਾ ਹੁੰਦਾ ਸਾਂ :
"ਮੈਂ ਤੇਰੇ ਬਗੈਰ ਜ਼ਿੰਦਾ ਨਹੀਂ ਰਹਿ ਸਕਦਾ ।"

ਇਹ ਇੰਜ ਹੋਇਆ ਕਿ
ਵਕਤ ਦੇ ਤੂਫ਼ਾਨਾਂ ਨੇ ਸਾਨੂੰ ਇਕ ਦੂਜੇ ਤੋਂ
ਹਮੇਸ਼ਾ ਹਮੇਸ਼ਾ ਲਈ ਵੱਖ ਕਰ ਦਿੱਤਾ ।

ਅੱਜ ਇਸ ਗੱਲ ਨੂੰ ਕਈ ਵਰ੍ਹੇ ਲੰਘ ਗਏ ਨੇ
ਪਰ ਹੈਰਤ ਦੀ ਗੱਲ ਏ ਕਿ
ਜੀਂਦੀ ਉਹ ਵੀ ਐ
ਤੇ ਜੀਂਦਾ ਮੈਂ ਵੀ ਆਂ
ਇਕ ਦੂਜੇ ਤੋਂ ਵੱਖ ਵੱਖ
ਦੁਨੀਆ ਦਿਆਂ ਧੰਦਿਆਂ ਵਿਚ ਰੁਝੇ ਹੋਏ
ਆਂਦਿਆਂ ਜਾਂਦਿਆਂ ਰਾਹਾਂ ਨੂੰ ਤੱਕਦੇ ਹੋਏ
ਹੱਯਾਤੀ ਦਾ
ਸ਼ੋਰ ਸੁਣਦੇ ਹੋਏ
ਕੁਛ ਹੱਸਦੇ ਹੋਏ ਤੇ ਕੁਛ ਰੋਂਦੇ ਹੋਏ
ਸਮਝ ਨਹੀਂ ਆਉਂਦੀ ਕਿ
ਝੂਠੀ ਉਹ ਸੀ ਜਾਂ ਮੈਂ ?

ਲਿਪੀਅੰਤਰ—ਬਲਦੇਵ ਰਾਜ
("ਲਹਿਰਾਂ" ਲਾਹੌਰ 'ਚੋਂ ਧੰਨਵਾਦ ਸਹਿਤ)

# ਦੌਰੇ ਦੀ ਅਵਰੋਹੀ

—ਜਗਦੀਸ਼ ਸਿੰਘ

ਸਾਡੇ ਦੌਰੇ ਦੀ ਹੁਣ ਅਵਰੋਹੀ ਚਲ ਰਹੀ ਸੀ। ਭਾਵ ਹੁਣ ਇਹ ਸਮਾਪਤੀ ਵਲ ਆ ਰਿਹਾ ਸੀ। ੮ ਅਗਸਤ ੧੯੯੮ ਸ਼ਾਮ ਦੇ ਦੀਵਾਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਭਾਸ਼ਣ ਬਹੁਤ ਬਾਰੀਕ ਵੇਰਵਿਆਂ ਨਾਲ ਭਰਪੂਰ ਸੀ। ਆਪ ਜੀ ਆਪਣੇ ਬਚਪਨ ਦੇ ਦੌਰੇ ਦਾ ਜ਼ਿਕਰ ਕਰ ਰਹੇ ਸਨ। ਦੂਰ ਬਚਪਨ ਵਿਚ ਆਪਣੇ ਗੁਰਦੇਵ ਪਿਤਾ ਗੁਰੂ ਹਰੀ ਸਿੰਘ ਜੀ ਨਾਲ ਕੀਤੇ ਦੌਰੇ ਦੇ ਵੇਰਵੇ ਇਵੇਂ ਸਨ ਜਿਵੇਂ ਹੁਣ ਹੀ ਹੋਏ ਹੋਣ। ਸਾਡੀ ਦਿਲਚਸਪੀ ਦਾ ਇਕ ਵਿਸ਼ੇਸ਼ ਕਾਰਨ ਵੀ ਸੀ। ਇਹ ਦੌਰੇ ਸਾਡੇ ਪਾਕਿਸਤਾਨ ਵਿਚ ਰਹਿ ਗਏ ਇਲਾਕੇ ਵੱਲ ਦੇ ਪਿੰਡਾਂ ਦੇ ਸਨ। ਦੜਪ ਦੇ ਇਲਾਕੇ ਵਿਚ ਉਹ ਪਿੰਡ-ਪਿੰਡ ਬੰਦੇ-ਬੰਦੇ ਦਾ ਜ਼ਿਕਰ ਕਰ ਰਹੇ ਸਨ। ਇਹ ਪਿੰਡ ਬਾਠਾਂਵਾਲਾ, ਬੱਦੋਮਲੀ ਗਾੜ੍ਹੂਵਾਲ, ਪੇਜੋਵਾਲ, ਦਾਊਦ ਅਤੇ ਹੋਰ ਬਹੁਤ ਸਾਰੇ ਸਨ। ਇਹ ਦੌਰਾ ਤਿੰਨ ਮਹੀਨੇ ਦਾ ਸੀ। ਉਪਦੇਸ਼ ਵਿਚ ਦੌਰੇ ਨਾਲ ਗਏ ਰਾਗੀਆਂ ਢਾਡੀਆਂ ਦੇ ਨਾਮ ਵੀ ਯਾਦ ਸਨ—ਕਾਲੂ, ਮੱਤੂ, ਫੱਤੂ, ਸੰਤਾ ਸਿੰਘ, ਮਾਧੋ ਆਦਿ। ਹੱਲੇ ਦੇ ਦੀਵਾਨ ਵੀ ਲਗਦੇ, ਰਾਗੀਆਂ ਦੀਆਂ ਚੌਕੀਆਂ ਵੀ ਪੂਰੀਆਂ ਜਾਂਦੀਆਂ। ਬਹੁਤ ਦਿਲਚਸਪ ਵੇਰਵਾ ਸੀ ਅਤੇ ਬਦੋਬਦੀ ਸਰੋਤੇ ਨੂੰ ਅਤੀਤ ਵੱਲ ਲੈ ਜਾਂਦਾ ਸੀ। ਕੋਈ ੫੫-੫੫ ਸਾਲ ਪਹਿਲਾਂ ਕੀਤੇ ਦੌਰੇ ਦੇ ਵੇਰਵਿਆਂ ਦੀ ਤਾਜ਼ਗੀ ਵੇਖਕੇ ਹੈਰਾਨੀ ਅਤੇ ਖੁਸ਼ੀ ਹੁੰਦੀ ਸੀ। ਇਟ ਉਸ ਸਮੇਂ ਦੀਆਂ ਸਰਗਰਮੀਆਂ ਅਤੇ ਇਤਿਹਾਸ ਦੀ ਸਾਕਾਰ ਪ੍ਰਸਤੁਤੀ ਸੀ।

ਨਿਤਨੇਮ ਬਾਅਦ ਰਾਗੀਆਂ ਨੇ ਤਾਲ ਧਮਾਰ ਵਿਚ ਰਾਗ ਸ਼ੰਕਰਾ ਦੀਆਂ ਸੁਰਾਂ ਵਿਚ ਸ਼ਬਦ ਪੜ੍ਹਿਆ, "ਲਾਗੀ ਹੋਏ ਸੋ ਜਾਣੇ ਪੀਰ" ਅਤੇ ਫੇਰ ਇਕ ਤਾਲ ਵਿਚ "ਮੇਰੇ ਪ੍ਰਭ ਪ੍ਰੀਤਮ ਨਾਮ ਆਧਾਰਾ"। ਨਿਤ ਨਵੇਂ ਰਸ ਨਾਲ ਭਰਪੂਰ ਸੀ ਇਹ ਕੀਰਤਨ। ਦਰਅਸਲ ਏਨੇ ਦਿਨ ਸੈਰ ਦੇ ਨਾਲ ਨਾਲ ਇਹ ਕੀਰਤਨ ਸੁਣਨਾ ਅਤੇ ਰਸ ਮਾਨਣਾ ਸਾਡੀ ਵੱਡੀ ਪ੍ਰਾਪਤੀ ਸੀ। ਰਾਗੀਆਂ ਬਾਦ ਜਥੇਦਾਰ ਇਕਬਾਲ ਸਿੰਘ ਨੇ ਹਉਮੈ ਦੇ ਰੋਗ ਵਿਸ਼ੇ ਤੇ ਦੀਵਾਨ ਲਾਇਆ।

੯ ਅਗਸਤ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਰਾਗੀ ਹਰਬੰਸ ਸਿੰਘ ਘੁੱਲਾ, ਬਲਵੰਤ ਸਿੰਘ ਹੋਰਾਂ ਵਲੋਂ ਗਾਇਆ ੧੧ ਮਾਤਰਾ ਵਿਚ ਰਾਮਕਲੀ ਦੀਆਂ ਸੁਰਾਂ ਵਿਚ "ਕਿੰਕਰੀ ਅਨੂਪ ਵਾਜੈ" ਅਜੇ ਤਕ ਯਾਦ ਹੈ।

ਅੱਜ ਡੇਰੇ ਸਤਿਗੁਰੂ ਜੀ ਨੂੰ ਮਿਲਣ ਵਾਸਤੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਕਾਰਜਕਾਰੀ ਪ੍ਰਧਾਨ ਸ੍ਰੀ ਅਸ਼ੋਕ ਸਿੰਗਲ ਜੀ ਆਪਣੇ ਸਾਥੀਆਂ ਨਾਲ ਆਏ। ਉਹਨਾਂ ਨਾਲ ਇਕ ਤਾਂ ਸ੍ਰੀ ਬ੍ਰਹਮ ਰਤਨ ਅਗਰਵਾਲ ਆਏ, ਜੋ ਔਰਲੈਂਡੋ ਫਲੋਰੀਡਾ (ਅਮਰੀਕਾ) ਵਿਚ ਵਿਸ਼ਵ ਹਿੰਦੂ ਪ੍ਰੀਸ਼ਦ ਦਾ ਕੰਮ ਦੇਖਦੇ ਹਨ ਅਤੇ ਦੂਜੇ ਸਨ ਸ੍ਰੀ ਬ੍ਰਹਮ ਦੱਤ ਸ੍ਰੀਧਰ ਜਨਰਲ ਸਕੱਤਰ ਭਾਰਤੀ ਸਵੈ ਸੰਘ ਕੀਨੀਆ। ਬ੍ਰਹਮਦੱਤ ਸਾਹਿਬ ਪੰਜਾਬੀ ਸਨ। ਕਾਫੀ ਸਮਾਂ ਇਹ ਸੱਜਨ ਬੈਠੇ ਰਹੇ ਅਤੇ ਲੰਮੀ ਵਿਚਾਰ-ਚਰਚਾ ਚਲਦੀ ਰਹੀ। ਸਤਿਗੁਰੂ ਜੀ ਨੇ ਦਸਿਆ ਕਿ ਉਹਨਾਂ ਦੇ ਪਿਤਾ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਾਕਿਸਤਾਨ ਬਣਨ ਦੀ ਭਵਿਖ-ਬਾਣੀ ਵੀ ਕੀਤੀ ਸੀ ਅਤੇ ਲੋਕਾਂ ਨੂੰ ਮੁਸੀਬਤ ਤੋਂ ਬਚਾਉਣ ਲਈ ਉਪਰਾਲੇ ਵੀ ਕੀਤੇ। ਦੇਸ਼ ਦੇ ਵੰਡਾਰੇ ਬਾਅਦ ਬਹੁਤ ਸਮਾਂ ਛੋਲਿਆਂ ਦੀ ਰੋਟੀ ਛੋਲਿਆਂ ਦੀ ਦਾਲ ਨਾਲ ਖਾਧੀ ਜਾਂਦੀ ਰਹੀ। ਪਰ ਨਾਮ ਸਿਮਰਨ ਅਤੇ ਭਜਨ ਬੰਦਗੀ ਸਤਿਗੁਰੂ ਜੀ ਨੇ ਬਹੁਤ ਕਰਵਾਈ। ਇਲਾਕਾ ਸ੍ਰੀ ਜੀਵਨ ਨਗਰ ਬਾਰੇ ਚਰਚਾ ਕਰਦਿਆਂ ਆਪ ਨੇ ਦਸਿਆ ਕਿ ਉਦੋਂ ੫੦-੬੦ ਫੁੱਟ ਤੇ ਪਾਣੀ ਮਿਲਦਾ ਸੀ। ਹੁਣ ਉਸ ਜ਼ਮੀਨ 'ਚ ਚੋਲ ਹੁੰਦੇ ਹਨ। ੫੫੦੦ ਰੁਪੈ ਮੁਰੱਬੇ ਤੋਂ ਆਮਦਨ ੨੨੦੦ ਤਕ ਆ ਗਈ। ਖੂਹ ਦਾ ਪਾਣੀ ਸਾਡੀ ਮਰਿਯਾਦਾ ਹੈ। ਸਤਿਗੁਰੂ ਪ੍ਰਤਾਪ ਜੀ ਸਿੰਘ ਦਾ ਕਥਨ ਹੈ ਕਿ ਜੇ ਰਸਾਇਣੀ ਤੋਂ ੧੨ ਮੀਲ ਤਕ ਕੋਈ ਭੁੱਖਾ ਰਹੇ ਤਾਂ ਰਸਾਇਣੀ ਨੂੰ ਦੋਸ਼ ਜਾਂਦਾ ਹੈ। ਸਾਨੂੰ ਬਾਕੀ ਕੰਮ ਕਰਦਿਆਂ ਪ੍ਰਭੂ ਚਿੰਤਨ ਵਲ ਵੀ ਸਮਾਂ ਦੇਣਾ ਚਾਹੀਦਾ ਹੈ। ਆਪਣੀ ਵੇਸ਼-ਭੂਸ਼ਾ ਨੂੰ ਤਿਆਗਣਾ ਨਹੀਂ ਚਾਹੀਦਾ। ਇਸ ਸਬੰਧ ਵਿਚ ਆਪ ਜੀ ਨੇ ਕਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਦੀ ਮਿਸਾਲ ਦਿਤੀ—ਉਹਨਾਂ ਸਰਦੀਆਂ ਵਿਚ ਬੁਨੈਣ ਨਾਲ ਕੰਮ ਕਰਨਾ ਮਨਜ਼ੂਰ ਕੀਤਾ, ਪਰ ਅੰਗਰੇਜ਼ੀ ਵਰਦੀ ਧਾਰਨ ਨਹੀਂ ਕੀਤੀ। ਆਪਣੀ ਮਰਿਯਾਦਾ ਦਾ ਪਾਲਣ ਕਰਦਿਆਂ ਹੋਇਆਂ ਦੂਸਰਿਆਂ ਦੀ ਰਹੁ ਰੀਤ ਦਾ ਸੁਆਗਤ ਕਰਨਾ ਚਾਹੀਦਾ ਹੈ।

ਸ੍ਰੀ ਅਸ਼ੋਕ ਸਿੰਗਲ ਹੋਰੀਂ ਚਲੇ ਗਏ ਤਾਂ ਬਾਦ ਵਿਚ

ਹਿੰਦੂ ਕੌਂਸਲ ਆਫ ਕੀਨੀਆ ਦੇ ਹੋਰ ਪਦ-ਅਧਿਕਾਰੀ ਸ੍ਰੀ ਰਮੇਸ਼ ਸ਼ਰਮਾ, ਸ੍ਰੀ ਰਸ਼ਮਨ ਭਾਈ ਚਿਟਨਿਸ, ਪ੍ਰਭੂ ਦਾਸ ਪਟਨੀ ਅਤੇ ਸ. ਹਰਭਜਨ ਸਿੰਘ ਸੀਹਰਾ ਆ ਗਏ। ਸਤਿਗੁਰੂ ਜੀ ਦੇ ਬਚਨ-ਬਲਾਸ ਹੋਏ ਤਾਂ ਉਹ ਬਹੁਤ ਪ੍ਰਭਾਵਿਤ ਹੋਏ। ਸਤਿਗੁਰੂ ਜੀ ਨੇ ਕਿਹਾ ਕਿ ਸਾਡੇ ਘਰਾਂ ਵਿਚ ਸਾਡੇ ਪ੍ਰੋਗਰਾਮਾਂ ਵਿਚ ਧਰਮ ਦੀ ਚਰਚਾ ਹੋਣੀ ਚਾਹੀਦੀ ਹੈ। ਧਰਮ ਜੜ੍ਹ ਹੈ, ਜਿਸ ਦੀ ਜੜ੍ਹ ਸੁੱਕ ਜਾਵੇ ਉਹ ਬਚ ਨਹੀਂ ਸਕਦਾ। ਪਰ ਧਰਮ ਠੋਸਿਆ ਨਾ ਜਾਵੇ ਸਗੋਂ ਪ੍ਰੇਰਿਆ ਜਾਵੇ। ਜੋ ਜੋ ਕਿਸੇ ਨੇ ਆਪਣੇ ਗੁਰੂ ਤੋਂ ਨਾਮ ਲਿਆ ਹੈ ਉਸ ਦਾ ਜਾਪ ਹੋਣਾ ਚਾਹੀਦਾ ਹੈ। ਅਤੇ ਸਿਮਰਨ ਦਾ ਅਭਿਆਸ ਕਰਨਾ ਚਾਹੀਦਾ ਹੈ। ਅੰਤ ਸਮੇਂ ਵੀ ਮੁੱਖ ਵਿਚ ਸਿਮਰਨ ਹੀ ਹੋਣਾ ਚਾਹੀਦਾ ਹੈ। ਬੱਚਿਆਂ ਨੂੰ ਵੀ ਅਭਿਆਸ ਕਰਾਉਣਾ ਚਾਹੀਦਾ ਹੈ। ਘੱਟੋ ਘੱਟ ਇਕ ਘੰਟਾ ਤਾਂ ਹਰ ਰੋਜ਼ ਸਿਮਰਨ ਜ਼ਰੂਰ ਹੋਣਾ ਚਾਹੀਦਾ ਹੈ। ਆਪਣਾ ਪਹਿਰਾਵਾ ਠੀਕ ਹੋਣਾ ਚਾਹੀਦਾ ਹੈ। ਘਰ ਵਿਚ ਹੀ ਸ਼ੁਰੂਆਤ ਕੀਤੀ ਜਾਵੇ ਭਾਰਤੀ ਪਹਿਰਾਵੇ ਦੀ। ਖਾਣ ਪੀਣ ਵਿਚ ਮਾਸ ਸ਼ਰਾਬ ਦਾ ਪ੍ਰਯੋਗ ਨਹੀਂ ਹੋਣਾ ਚਾਹੀਦਾ। ਆਪ ਨੇ ਸ. ਦਰਬਾਰਾ ਸਿੰਘ ਦੀ ਸਾਖੀ ਸੁਣਾਈ ਕਿ ਉਹ ਕਿੰਨਾ ਮਾਸੀ ਸ਼ਰਾਬੀ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਸੰਗਤ ਨਾਲ ਸਭ ਕੁਝ ਛੱਡ ਗਿਆ। ਸਤਿਗੁਰੂ ਜੀ ਨੇ ਯਾਦ ਦਿਵਾਇਆ ਕਿ ਮਾਸ ਮਦਰਾ ਪਹਿਲਾਂ ਹਿੰਦੂਆਂ ਵਿਚ ਨਹੀਂ ਸੀ ਵਰਤੀ ਜਾਂਦੀ ਫੇਰ ਔਰਤਾਂ 'ਚ ਨਹੀਂ ਸੀ, ਪਰ ਹੁਣ ਪਰਹੇਜ਼ ਨਹੀਂ ਰਿਹਾ ਤੁਸੀਂ ਪੂਰੀ ਕੋਸ਼ਿਸ਼ ਕਰੋ।

ਆਏ ਹੋਏ ਸੱਜਨਾਂ ਨੇ ਬਹੁਤ ਪ੍ਰੇਮ ਨਾਲ ਪ੍ਰਵਚਨ ਸੁਣੇ। ਆਪਣੀਆਂ ਗੱਲਾਂ ਵੀ ਕੀਤੀਆਂ। ਉਹਨਾਂ ਕਿਹਾ ਆਪ ਜੀ ਦੇ ਆਸ਼ੀਰਵਾਦ ਨਾਲ ਅਸੀਂ ਜ਼ਿਆਦਾ ਤੋਂ ਜ਼ਿਆਦਾ ਧਰਮ ਦਰਸ਼ਨ ਦੇ ਕਾਰਜਕ੍ਰਮ ਨੂੰ ਲਾਗੂ ਕਰਾਂਗੇ ਅਤੇ ਵੇਸ-ਭੂਸ਼ਾ ਵਿਚ ਵੀ ਤਬਦੀਲੀ ਲਿਆਵਾਂਗੇ। ਖਾਣ-ਪੀਣ ਵਿਚ ਵੀ ਆਪ ਜੀ ਦੀ ਹਦਾਇਤ ਉਤੇ ਅਮਲ ਕਰਾਂਗੇ। ਇਹਨਾਂ ਅਧਿਕਾਰੀਆਂ ਨੇ ਆਪਣੇ ਅਗਲੇ ਕਾਰਜ-ਕ੍ਰਮਾਂ ਦੀ ਰੂਪ-ਰੇਖਾ ਵੀ ਦੱਸੀ ਕਿ ਅਸੀਂ ਸਿੱਖ, ਜੈਨੀ ਅਤੇ ਹੋਰ ਧਰਮ-ਅਸਥਾਨਾਂ 'ਤੇ ਜਾ ਕੇ ਵੀ ਕਾਰਜ-ਕ੍ਰਮ ਰਲ਼ਮਿਲਕੇ ਚਲਾਵਾਂਗੇ ਅਤੇ ਸਾਰੇ ਭਾਰਤੀਆਂ ਦੀ ਏਕਤਾ ਨੂੰ ਕਾਇਮ ਵੀ ਰੱਖਾਂਗੇ ਅਤੇ ਵਧਾਵਾਂਗੇ ਵੀ।

ਅੱਜ ਸ਼ਾਮ ਦੇ ਦੀਵਾਨ ਬਾਅਦ ਗੁਰਦੁਆਰਾ ਨਾਮਧਾਰੀ ਵਿਚ ਛੋਟੇ ਬੱਚਿਆਂ ਦਾ ਪ੍ਰੋਗਰਾਮ ਸੀ। ਉਹਨਾਂ ਨੇ ਗੀਤ ਸੰਗੀਤ, ਵਖਿਆਨਾਂ ਅਤੇ ਕਵਿਤਾਵਾਂ ਦਾ ਸਿਲਸਲਾ ਜਾਰੀ ਰਖਿਆ। ਤੋਤਲੀਆਂ ਜ਼ੁਬਾਨਾਂ ਰਾਹੀਂ ਕਹੀਆਂ ਗੱਲਾਂ ਨੂੰ ਸਤਿਗੁਰੂ ਜੀ ਆਰਾਮ ਨਾਲ ਸੁਣਦੇ ਰਹੇ। ਬਾਅਦ ਵਿਚ ਇਨਾਮ ਸਨਮਾਨ ਦਿਤੇ ਗਏ।

੧੦ ਅਗਸਤ ਨੂੰ ਆਸਾ ਦੀ ਵਾਰ ਦਾ ਭੋਗ ਸਵੇਰੇ ੮-੩੦ ਵਜੇ ਹੀ ਪੈ ਗਿਆ। ਅਜੇ ਬਾਹਰ ਬਹੁਤ ਹਨੇਰਾ ਸੀ। ਅੱਜ ਸਵੇਰੇ ਹੀ ਬਹੁਤ ਸਾਰਿਆਂ ਘਰਾਂ ਵਿਚ ਸਤਿਗੁਰੂ ਜੀ ਨੇ ਚਰਨ ਪਾਏ। ਬਹੁਤ ਥੋੜ੍ਹੇ ਸਮੇਂ ਵਿਚ ਸਤਿਗੁਰੂ ਜੀ ਘਰ ਵਿਚ ਠਹਿਰਦੇ ਅਤੇ ਫਿਰ ਵਿਦਾ ਹੁੰਦੇ। ਅਸਲ ਵਿਚ ਇਹ ਕੇਵਲ ਚਰਨ ਪਾਉਣ ਦਾ ਹੀ ਪ੍ਰੋਗਰਾਮ ਸੀ। ਸੰਤ ਦਿਆਲ ਸਿੰਘ ਲੁਹਾਰਾਂ ਵਾਲਿਆਂ ਨੂੰ ਸਤਿਗੁਰੂ ਜੀ ਨੂੰ ਪੁਰਾਣੇ ਸਮੇਂ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕੁਝ ਜਾਣਕਾਰੀ ਦਿਤੀ। ਬਹੁਤ ਸਾਰੀਆਂ ਕਾਰਾਂ ਦਾ ਕਾਫ਼ਲਾ ਇਵੇਂ ਵੱਖ ਵੱਖ ਘਰਾਂ ਵਿਚੋਂ ਦੀ ਹੋ ਕੇ ਚਲਦਾ ਰਿਹਾ। ਨੈਰੋਬੀ ਦੇ ਸ਼ਹਿਰ ਵਿਸਥਾਰ ਨੂੰ ਇਵੇਂ ਸਹਿਜੇ ਹੀ ਵੇਖਿਆ ਜਾ ਸਕਦਾ ਸੀ। ਮਾੜੀ ਮਾੜੀ ਠੰਡ ਵਿਚ ਦੌੜ ਭੱਜ ਦਾ ਆਪਣਾ ਹੀ ਨਜ਼ਾਰਾ ਸੀ। ਸਾਧ ਸੰਗਤ ਆਪਣੇ ਘਰਾਂ ਵਿਚ ਸਤਿਗੁਰੂ ਜੀ ਨੂੰ ਆਸਣ ਉਤੇ ਮੰਜੇ ਜਾਂ ਸੋਫ਼ੇ ਤੇ ਬਿਰਾਜਮਾਨ ਕਰਵਾਉਂਦੀ। ਮਾਇਆ, ਫਲਾਂ, ਸੁਕੇ ਮੇਵੇ ਅਤੇ ਮਿਠਾਈ ਆਦਿਕ ਮੱਥਾ ਟੇਕਿਆ ਜਾਂਦਾ। ਪਰਸ਼ਾਦ ਨੂੰ ਉਸੇ ਵੇਲੇ ਵਰਤਾ ਦਿਤਾ ਜਾਂਦਾ। ਕਿਸੇ ਬਾਰੇ ਸਤਿਗੁਰੂ ਜੀ ਜਾਣਕਾਰੀ ਲੈਂਦੇ। ਸਿੱਖ ਆਪਣੀਆਂ ਅਰਜ਼ਾਂ ਦੁੱਖਾਂ ਸੁੱਖਾਂ ਦੀਆਂ ਕਰਦੇ, ਮਸ਼ਵਰੇ ਲੈਂਦੇ ਅਤੇ ਸਤਿਗੁਰੂ ਜੀ ਦੇ ਸੁਆਗਤ ਵਿਚ ਖੀਵੇ ਹੋਏ ਧੰਨ ਭਾਗ ਸਮਝਦੇ। ਸਤਿਗੁਰੂ ਜੀ ਅੱਗੇ ਵੀ ਸਮਾਂ ਮਿਲਦੇ ਘਰਾਂ ਵਿਚ ਚਰਨ ਪਾਉਣ ਦੀ ਕਿਰਪਾ ਕਰਦੇ। ਚਰਨ ਪੁਆਉਣ ਵਾਲੇ ਘਰਾਂ ਦੇ ਪਰਬੰਧਕਾਂ ਵਲੋਂ ਦਿਤੀ ਜਾਣਕਾਰੀ ਅਨੁਸਾਰ ਜੋ ਨਾਮ ਹਨ ਇਥੇ ਲਿਖਣੇ ਬਣਦੇ ਹਨ।

ਸ. ਸਰਵਨ ਸਿੰਘ ਸੋਖੀ, ਸੰਤ ਦਿਆਲ ਸਿੰਘ ਵਿਰਦੀ ਸ. ਸੁਰਿੰਦਰ ਸਿੰਘ ਰੂਪਰਾ, ਸ. ਨਰਿੰਦਰ ਸਿੰਘ ਰੂਪਰਾ, ਸ. ਹਰਭਜਨ ਸਿੰਘ ਸਿਹਰਾ, ਸ. ਸਤਿੰਦਰ ਸਿੰਘ ਮਿਆਨ, ਸ. ਜਸਬੀਰ ਸਿੰਘ ਗਿੱਲ, ਸ੍ਰੀਮਤੀ ਕੁਲਦੀਪ ਕੌਰ ਲੋਟੇ, ਸ. ਸਤਵੰਤ ਸਿੰਘ ਭੁੱਲਰ, ਸ. ਹਰਮੀਤ ਸਿੰਘ ਧੰਜਲ, ਸ. ਰਤਨ ਸਿੰਘ ਸੱਗੂ, ਸ੍ਰੀ ਤਿਲਕ ਰਾਜ ਸਰਨਾ, ਸ. ਹਰਜੀਤ ਸਿੰਘ ਨਿਓਤੇ, ਸ. ਹਰਭਜਨ ਸਿੰਘ ਚਾਨਾ, ਸ. ਮਨਜੀਤ ਸਿੰਘ ਰੀਹਲ, ਸੂਬਾ ਸੋਹਣ ਸਿੰਘ ਰਿਐਤ, ਸੂਬਾ

ਬਲਬੀਰ ਸਿੰਘ ਚਾਨਾ, ਸ. ਸਪਤਾਲ ਸਿੰਘ ਭੱਟੀ, ਸ. ਗਿਆਨ ਸਿੰਘ ਮਠਾੜੂ, ਸ. ਵਿਜੇਪਾਲ ਸਿੰਘ, ਸ. ਮਨਜੀਤ ਸਿੰਘ ਭੁੱਲਰ ਅਤੇ "ਸਾਂਤ ਐਂਟਰਪ੍ਰਾਈਜ਼ਿਜ਼"।

ਅੱਜ ਸ. ਰਤਨ ਸਿੰਘ ਦੇ ਘਰੋਂ ਸਾਨੂੰ ਸੱਦਾ ਸੀ—ਪੀਜ਼ਾ ਖਾਣ ਦਾ। ਪੀਜ਼ਾ, ਖਾਸ ਕਰਕੇ ਪੱਛਮੀ ਮੁਲਕਾਂ ਯੂਰਪ ਅਤੇ ਅਮਰੀਕਾ ਵਿਚ ਬੜਾ ਹਰਮਨ-ਪਿਆਰਾ ਹੈ। ਵਿਸ਼ੇਸ਼ ਕਰਕੇ 'ਪੀਜ਼ਾ ਹੱਟ' ਪੀਜ਼ਾ ਤਿਆਰ ਕਰਨ ਵਾਸਤੇ ਹੀ ਬਣੇ ਹੁੰਦੇ ਹਨ। ਇਸ ਵਿਚ ਪਿਆਜ ਟਮਾਟਰ ਪਾ ਕੇ ਆਟੇ ਨੂੰ ਸੋਢੇ ਦੀ ਪੁੱਠ ਦੇ ਕੇ ਓਵਨ (ਤੰਦੂਰ) ਦੇ ਅੰਦਰ ਪਕਾਇਆ ਜਾਂਦਾ ਹੈ ਜਿਵੇਂ ਬਿਸਕੁਟ ਬਣਦੇ ਹਨ। ਸਿਆਣੀ ਸੁਆਣੀ ਜਾਂ ਕੁੱਕ ਇਉਂ ਆਪਣੇ ਆਪਣੇ ਤਰੀਕੇ ਨਾਲ ਅਤੇ ਨੁਸਖੇ ਨੂੰ ਜਾਂ ਸੇਕ ਨੂੰ ਵਧ ਘੱਟ ਕਰਕੇ ਬਣਾਉਂਦੇ ਹਨ। ਜਿੱਡਾ ਕੋਈ ਗੁਣਵਾਨ ਕੁੱਕ (ਰਸੋਈਆ) ਹੁੰਦਾ ਹੈ ਓਡਾ ਸੁਆਦ ਪੀਜ਼ਾ ਬਣ ਜਾਂਦਾ ਹੈ। ਵਖ ਵਖ ਰਸੋਈਏ ਦੇ ਪੀਜ਼ੇ ਦਾ ਆਪਣਾ ਆਪਣਾ ਸੁਆਦ ਹੁੰਦਾ ਹੈ। ਨੌਜਵਾਨਾਂ ਦਾ ਮਨ-ਭਾਉਂਦਾ ਖਾਜਾ ਹੈ। ਬਜ਼ੁਰਗ ਜ਼ਰਾ ਬਚ ਕੇ ਰਹਿੰਦੇ ਹਨ। ਰਤਨ ਸਿੰਘ ਸੱਗੂ ਦੇ ਘਰੋਂ ਬੀਬੀ ਹਰਦਿਆਲ ਕੌਰ ਦਾ ਨਾਮ ਵੀ ਕੁੱਕੀ ਹੈ ਅਤੇ ਉਹ ਕੁੱਕ ਵੀ ਵਧੀਆ ਹੈ। ਬੀਬੀ ਹਰਦਿਆਲ ਸੂਬਾ ਜੀ ਦੀ ਭੈਣ ਵੀ ਹੈ। ਅਸੀਂ ਸੂਬਾ ਸਤਿਨਾਮ ਸਿੰਘ ਜੀ ਦੇ ਘਰ ਡੇਰੇ ਗਏ ਤਾਂ ਸਾਨੂੰ ਦਸਿਆ ਜਾ ਰਿਹਾ ਸੀ ਕਿ ਅੱਜ ਤਾਂ ਤੁਸੀਂ ਪੀਜ਼ਾ ਛੱਕਣ ਜਾਣਾ ਹੈ! ਸੱਦਾ ਤਾਂ ਸਾਨੂੰ ਕੁਝ ਹੀ ਸੱਜਣਾਂ ਨੂੰ ਦਿਤਾ ਸੀ, ਪਰ ਇਹਦੀ ਮਸ਼ਹੂਰੀ ਬਹੁਤ ਸੀ...ਜਿਵੇਂ ਅਸਾਂ ਸਪੈਸ਼ਲ ਖਾਣੇ ਤੇ ਜਾਣਾ ਹੈ। ਸਾਰੇ ਖੁਸ਼ੀ ਦਾ ਮਾਹੌਲ ਸੀ, ਵਿਅੰਗ ਸੀ, ਟਕੋਰ ਸੀ, ਮੁਸਕਰਾਹਟਾਂ ਸਨ। ਪਰ ਥੋੜ੍ਹੀ ਦੇਰ ਬਾਅਦ ਵੇਖਿਆ ਕਿ ਜੋ ਬੀਬੀਆਂ ਮਾਈਆਂ ਪੀਜ਼ੇ ਦੇ ਵਿਸ਼ੇ ਤੇ ਵਿਅੰਗ ਕਰ ਰਹੀਆਂ ਖੁਸ਼ ਸਨ ਉਹ ਡੁਸਕ ਰਹੀਆਂ ਸਨ! ਮਾਹੌਲ ਯਕਦਮ ਗੰਭੀਰ ਹੋ ਗਿਆ ਸੀ। ਪੁਛਿਆ, ਕੀ ਗੱਲ ਹੈ? ਪਤਾ ਲੱਗਾ, "ਅੱਜ ਸ਼ਾਮ ਨੂੰ ਹੀ ਸਤਿਗੁਰੂ ਜੀ ਭਾਰਤ ਵਾਪਸ ਪਰਤ ਰਹੇ ਹਨ।" ਹੈਂ...ਇਹ ਕਿਵੇਂ? ਸਾਡੇ ਸਾਰਿਆਂ ਦੀਆਂ ਟਿਕਟਾਂ ਉਤੇ ਤਾਂ ਵਾਪਸੀ ੧੨ ਤਾਰੀਖ ਦੀ ਸੀ। ਅੱਜ ਦੋ ਦਿਨ ਪਹਿਲਾਂ ਕਿਵੇਂ ਗੱਲ ਬਣ ਗਈ? ਅਸੀਂ ਤਾਂ ਵਿਚ-ਵਿਚ ਸੁਣਿਆ ਸੀ ਕਿ ਵਾਪਸੀ ਤੇ ਇਕ ਵਾਰ ਫਿਰ ਡੁਬਈ ਜਾਣਾ ਹੈ, ਉਥੇ ਸੰਤ ਬਲਵੰਤ ਸਿੰਘ ਦਾ ਸੰਤੂਰਵਾਦਨ ਦਾ ਪ੍ਰੋਗਰਾਮ ਹੋਣਾ ਹੈ। ਸਾਨੂੰ ਇਹ ਤਾਂ ਪਤਾ ਸੀ ਕਿ ਸਤਿਗੁਰੂ ਜੀ ਜਿਸ ਦਿਨ ਦੇ ਆਏ ਸਨ ਉਨ੍ਹਾਂ ਸੂਬਾ ਸਤਨਾਮ ਸਿੰਘ ਨੂੰ ਕਹਿ ਦਿਤਾ ਸੀ ਕਿ ਵਾਪਸੀ ੧੦ ਤਾਰੀਖ ਦੀ ਕੀਤੀ ਜਾਵੇ, ਟਿਕਟਾਂ ਤੇ ਤਬਦੀਲੀ ਕਰਾਈ ਜਾਵੇ। ਪਰ ਇਹ ਵੀ ਪਤਾ ਸੀ ਕਿ ਬਹੁਤ ਜਤਨ ਕਰਨ ਦੇ ਬਾਵਜੂਦ ਐਸੀ ਫਲਾਈਟ ਨਹੀਂ ਸੀ ਮਿਲਣੀ ਜਿਸ ਵਿਚ ਸਤਿਗੁਰੂ ਜੀ ਅਗਲੇ ਦਿਨ ਤੜਕੇ ਇਸ਼ਨਾਨ ਦੇ ਸਮੇਂ ਤੱਕ ਦਿੱਲੀ ਹੋ ਸਕਣ। ਸਤਿਗੁਰੂ ਜੀ ਦਾ ਹਰ ਰੋਜ਼ ਦਾ ਇਸ਼ਨਾਨ ਨਹੀਂ ਸੀ ਖੁੰਝਾਇਆ ਜਾ ਸਕਦਾ। ਇਹ ਉਹਨਾਂ ਦਾ ਆਪਣਾ ਨਿਯਮ ਹੈ। ਪਰ ਅੱਜ ਅਚਾਨਕ ਪਤਾ ਲਗਾ ਕਿ ਤਿੰਨ ਸੀਟਾਂ ਦਾ ਪ੍ਰਬੰਧ ਹੋ ਗਿਆ ਹੈ ਅਤੇ ਸਤਿਗੁਰੂ ਜੀ ਨਾਲ ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਸੇਵਕ ਰਛਪਾਲ ਸਿੰਘ ਜਾ ਰਹੇ ਹਨ ..ਸ਼ਾਮ ਨੂੰ ਉਡਾਨ ਹੋਵੇਗੀ। ਸੋ ਸੇਵਕਾਂ ਦੇ ਮਨ ਦੀ ਬਿਰਥਾ ਉਹ ਹੀ ਜਾਣ ਸਕਦੇ ਹਨ—ਜਿਨ੍ਹਾਂ ਨੂੰ ਸਿੱਕਾਂ ਸਿੱਕਦਿਆਂ ਨੂੰ ਆਹ ਦਿਨ ਨਸੀਬ ਹੋਏ ਹੋਣ, ਜਿਹੜੇ ਗੁਰਾਂ ਦੇ ਦਰਸ਼ਨਾਂ ਨੂੰ ਭਾਗ ਭਲੇ ਸਮਝਦੇ ਹੋਣ, ਜਿਨ੍ਹਾਂ ਦੇ ਘਰ ਵਿਚ ਸ਼ਹਿਰ ਵਿਚ ਖੁਸ਼ੀਆਂ ਖੇੜਿਆਂ ਅਤੇ ਵਿਆਹਾਂ ਵਰਗਾ ਮਾਹੌਲ ਹੋਵੇ ਅਤੇ ਦੋ ਦਿਨ ਪਹਿਲਾਂ ਹੀ ਇਹ ਸਾਰਾ ਮਾਹੌਲ ਸਿਰਜਣ ਵਾਲੀ ਆਤਮਾ ਹੀ ਜਾਣ ਵਾਲੀ ਹੋਵੇ—ਤਾਂ ਇਸ ਅਵਸਥਾ ਨੂੰ ਕਿਵੇਂ ਬਿਆਨ ਕੀਤਾ ਜਾਵੇ। ਇਥੇ ਤਾਂ ਪ੍ਰਸਿਧ ਨਾਮਧਾਰੀ ਜਥੇਦਾਰ ਸੰਤ ਅਤਰ ਸਿੰਘ ਦੁਆਰਾ ਪੜ੍ਹੀ ਜਾਂਦੀ ਮਸ਼ਹੂਰ ਧਾਰਨਾ ਹੀ ਯਾਦ ਆਉਂਦੀ ਹੈ: "ਲੱਗੀਆਂ ਵਾਲੇ ਜਾਣਦੇ, ਬੇਦਰਦਾਂ ਨੂੰ ਕੀ"।

ਖ਼ੈਰ! ਅਸੀਂ ਆਪ ਵੀ ਦੋ ਦਿਨਾਂ ਬਾਦ ਵਾਪਸ ਆ ਜਾਣਾ ਸੀ, ਫੇਰ ਵੀ ਇਸ ਮਾਹੌਲ ਨੇ ਅਸਰ ਤਾਂ ਕੀਤਾ ਹੀ। ਅਸੀਂ ਪੀਜ਼ੇ ਦਾ ਲੰਗਰ ਛਕਣ ਗਏ। ਬੀਬੀ ਹਰਦਿਆਲ ਨੇ ਪੀਜ਼ਾ ਤੇ ਹੋਰ ਸਾਮਾਨ ਬਹੁਤ ਤਿਆਰ ਕੀਤਾ ਹੋਇਆ ਸੀ। ਵਿਸ਼ੇਸ਼ ਗੱਲ ਇਹ ਸੀ ਕਿ ਇਹ ਪੀਜ਼ਾ ਬਿਲਕੁਲ ਸੋਧ ਦਾ ਸੀ। ਭਾਵ ਇਹ ਕਿ ਜੋ ਸਿੰਘ ਨਲਕੇ ਦਾ ਪਾਣੀ ਨਹੀਂ ਪੀਂਦੇ ਅਤੇ ਸਖਤ ਮਰਿਯਾਦਾ ਰਖਦੇ ਹਨ ਉਹ ਵੀ ਇਸ ਨੂੰ ਛੱਕ ਸਕਦੇ ਸਨ। ਸਾਡੇ (ਮੇਰੇ ਤੇ ਸਰਬਸ਼ਕਤੀਮਾਨ ਸਿੰਘ) ਦੇ ਬੈਠਿਆਂ ਹੀ ਹੰਸਪਾਲ ਜੀ, ਸਤਵੰਤ ਸਿੰਘ ਪਾਲਰੇ ਅਤੇ ਨਗਿੰਦਰ ਸਿੰਘ ਅਤੇ ਉਹਨਾਂ ਦਾ ਸਪੁੱਤਰ ਨਿਹਾਲ ਸਿੰਘ (ਤਿੰਨੇ ਦਾਰਾਸਲਮ ਤਨਜ਼ਾਨੀਆ ਤੋਂ) ਵੀ ਆ ਗਏ। ਰਤਨ ਸਿੰਘ, ਬੀਬੀ ਹਰਦਿਆਲ ਅਤੇ ਉਹਨਾਂ ਦੇ ਸਪੁੱਤਰ ਸੱਗੀ ਨੇ ਬਹੁਤ ਸੇਵਾ ਕੀਤੀ। ਗੱਲਬਾਤ ਦਾ ਵੀ ਅਨੰਦ ਆਇਆ। ਕਿਉਂਕਿ ਪੀਜ਼ਾ ਸਚੀਂ ਹੀ ਬਹੁਤ ਸਵਾਦੀ ਸੀ ਇਸ ਲਈ

ਛਕਣ ਛਕਾਉਣ ਵੀ ਲੋੜ ਤੋਂ ਵਧ ਹੋਇਆ। ਬੀਬੀ ਹਰਦਿਆਲ ਦਾ ਤਿਆਰ ਕੀਤਾ ਭੋਜਨ ਕੱਚੀ ਨਾਮ ਨੂੰ ਸਾਕਾਰ ਕਰ ਗਿਆ ਸੀ।

ਲੌਢੇ ਵੇਲੇ ਸਤਿਗੁਰੂ ਜੀ ਦੇ ਵਾਪਸ ਜਾਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਛੋਹਲੇ ਪੈਰੀਂ ਕਦੇ ਓਸ ਪਾਸੇ ਕਦੇ ਏਸ ਪਾਸੇ ਖੱਡੀ ਦੀ ਨਾਲ ਵਾਂਗ ਤੁਰਿਆ ਫਿਰਦਾ ਸੀ—ਸਾਮਾਨ ਸੰਭਾਲਦਾ, ਮਿਲਦਾ-ਮਿਲਾਂਦਾ ਮਸਲੇ ਨਜਿੱਠਦਾ, ਹਦਾਇਤਾਂ ਦੇਂਦਾ ਲੈਂਦਾ, ਕਦੇ ਭਾਰਤ ਤੋਂ ਫੋਨ ਕਦੇ ਭਾਰਤ ਨੂੰ ਫੋਨ ਜਾਂ ਹੋਰ ਥਾਵਾਂ ਨੂੰ। ਬਾਹਰ ਗੱਡੀ ਵਿਚ ਸਾਮਾਨ ਦੀ ਲੱਦ-ਲਦਾਈ ਹੋ ਰਹੀ ਸੀ। ਫਿਕਰਮੰਦ ਸੰਗਤਾਂ, ਖਾਸਕਰ ਬੀਬੀਆਂ ਇਵੇਂ ਸਨ ਜਿਵੇਂ ਸਾਹ-ਸਤ ਨਾ ਹੋਵੇ ਅਤੇ ਅੰਦਰ ਵੱਡੇ ਕਮਰੇ ਵਿਚ ਸਤਿਗੁਰੂ ਜੀ ਸਨ। ਹੁਣ ਵੇਖਦੇ ਹਾਂ ਅੰਦਰ ਦਾ ਮਾਹੌਲ ਕੈਸਾ ਸੀ।

ਅੰਦਰ ਸਤਿਗੁਰੂ ਜੀ ਫਰਸ਼ 'ਤੇ ਹੀ ਆਸਣ ਉਪਰ ਬੈਠੇ ਹੋਏ ਸਨ। ਸਾਹਮਣੇ ਤਬਲਾ ਫੜ ਕੇ ਹਰਪ੍ਰੀਤ ਸਿੰਘ ਸੋਨੂੰ ਬੈਠਾ ਸੀ, ਨਾਲ ਹਾਰਮੋਨੀਅਮ ਤੇ ਇਕ ਬੀਬੀ ਬਹੁਤ ਸੁਰੀਲੀ ਆਵਾਜ਼ ਵਿਚ ਮਾਲਕੌਂਸ ਰਾਗ ਦੀਆਂ ਸੁਰਾਂ ਵਿਚ ਬੰਦਿਸ਼ ਗਾ ਰਹੀ ਸੀ। ਬੀਬੀ ਦਾ ਨਾਮ ਪ੍ਰਭਜੀਤ ਕੌਰ ਸੀ ਅਤੇ ਇਹ ਸੋਨੂੰ ਦੀ ਭੈਣ ਹੈ ਜੋ ਨੈਰੋਬੀ ਵਿਆਹੀ ਹੋਈ ਹੈ। ਬਾਹਰ ਦੇ ਮਾਹੌਲ ਦਾ ਅੰਦਰ ਜਿਵੇਂ ਪਤਾ ਹੀ ਨਹੀਂ ਸੀ। ਬੀਬੀ ਪ੍ਰਭਜੀਤ ਨੂੰ ਸਤਿਗੁਰਾਂ ਸ਼ਾਬਾਸ਼ ਦਿਤੀ...ਉਸਦਾ ਗਾਣਾ ਸਮਾਪਤ ਹੋ ਗਿਆ ਹੁਣ ਸਤਿਗੁਰੂ ਜੀ ਆਪ ਬੰਦਸ਼ਾਂ ਦਾ ਗਾਇਣ ਕਰਨ ਲਗੇ। ਕੁਕਮ ਦੀਆਂ ਸੁਰਾਂ ਵਿਚ ਬੋਲ ਸਨ "ਤੇਰੇ ਮਿਲਣ ਦਾ ਚਾਅ", ਫੇਰ ਮਾਲਸ਼੍ਰੀ ਵਿਚ "ਆਵਨ ਕਹਿ ਗਏ ਅਜਹੁ ਨਾ ਆਏ" ਗਾਇਆ। ਬਹੁਤ ਅੱਛਾ ਮਾਹੌਲ ਬਣਿਆ ਸੀ। ਇਸੇ ਸਮੇਂ ਈਸਟ ਅਫਰੀਕਾ ਦੀ ਸੰਗਤ ਦੇ ਸਾਬਕਾ ਪ੍ਰਧਾਨ ਸੰਤ ਸਰਵਣ ਸਿੰਘ ਸੋਖੀ ਹੋਰਾਂ ਆਣ ਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਜਦ ਆਪ ਜੀ ਹਵਾਈ ਅੱਡੇ ਵੱਲ ਨੂੰ ਜਾਓ ਤਾਂ ਇਕ ਮਿੰਟ ਵਾਸਤੇ ਸਾਡੇ ਘਰ ਰੁਕ ਕੇ ਮੇਰੇ ਘਰੋਂ ਬੀਬੀ ਨੂੰ ਦਰਸ਼ਨ ਦੇ ਜਾਵੋ, ਉਹ ਬੀਮਾਰ ਹਨ ਅਤੇ ਦਰਸ਼ਨ ਚਾਹੁੰਦੇ ਨੇ। ਸਤਿਗੁਰੂ ਜੀ ਕਹਿਣ ਲੱਗੇ—ਚਲੋ ਤੁਹਾਡੇ ਘਰ ਹੁਣ ਹੀ ਹੋ ਆਉਂਦੇ ਹਾਂ। ਅਤੇ ਓਸੇ ਵੇਲੇ ਚਲੇ ਵੀ ਗਏ ਦਰਸ਼ਨ ਦੇ ਕੇ ਛੇਤੀ ਵਾਪਸ ਆ ਗਏ। ਤੇ ਫੇਰ ਸੰਗੀਤ ਜਾਰੀ ਹੋ ਗਿਆ। ਦਰਸ਼ਨ ਕਰਕੇ ਬੀਬੀ ਜੀ ਤੋਂ ਫੇਰ ਰਿਹਾ ਨਾ ਗਿਆ ਤਾਂ ਉਹ ਮੁੜ ਡੇਰੇ ਆ ਗਏ। "ਬੀਮਾਰੀ ਦਾ ਕੀ ਐ...ਸੱਚੇ ਪਾਤਸ਼ਾਹ ਜਾ ਰਹੇ ਹਨ...ਮੈਂ ਕਿਉਂ ਘਰ ਬੈਠਾਂ ?"

ਗੱਡੀਆਂ ਦਾ ਕਾਫਲਾ ਹਵਾਈ ਅੱਡੇ ਨੂੰ ਚਲ ਪਿਆ। ਹਵਾਈ ਅੱਡੇ ਤੇ ਵਿਸ਼ੇਸ਼ ਸੁਆਗਤ ਕਮਰੇ ਵਿਚ ਸਤਿਗੁਰੂ ਜੀ ਬਿਰਾਜਮਾਨ ਸਨ ਕੀਨੀਆ ਅਤੇ ਤਨਜ਼ਾਨੀਆ ਦੇਸ਼ ਦੀਆਂ ਸੰਗਤਾਂ ਇਕੱਠੀਆਂ ਹੋਈਆਂ ਸਨ। ਤਨਜ਼ਾਨੀਆ ਤੋਂ ਉਚੇਚਾ ਇਕ ਮੂਲ ਵਾਸੀ ਮੁਸਲਮਾਨ ਵੀ ਆਇਆ ਸੀ। ਹਵਾਈ ਅੱਡੇ ਦੇ ਸਕਿਓਰਟੀ ਅਫਸਰ ਵੀ ਸਨ। ਸਭ ਨੇ ਵਾਰੀ ਵਾਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਮੱਥਾ ਟੇਕਿਆ। ਇਸ ਸਮੇਂ ਸਤਿਗੁਰੂ ਜੀ ਦੇ ਕੋਲ ਸੂਬਾ ਸੋਹਣ ਸਿੰਘ ਬੈਠੇ ਸਨ। ਉਹ ਕੁਝ ਕੁ ਵਕਫੇ ਬਾਦ ਅੱਖਾਂ ਭਰ ਕੇ ਹੱਥ ਜੋੜ ਕੇ ਸਤਿਗੁਰੂ ਜੀ ਨੂੰ ਇਕ ਗੱਲ ਕਹਿੰਦੇ ਸਚੇ ਪਾਤਸ਼ਾਹ ਬਖਸ਼ ਲਓ ਸਾਡੀਆਂ ਗਲਤੀਆਂ ਮਾਫ ਕਰਿਓ ਸਾਡੇ ਔਗਣ ਬਖਸ਼ ਦਿਓ। ਕਈ ਤਾਂ ਮੱਥਾ ਟੇਕਣ ਲਗਿਆਂ ਸਿਰ ਸਤਿਗੁਰਾਂ ਦੀ ਗੋਦ ਵਿਚ ਹੀ ਸੁੱਟ ਦਿੰਦੇ। ਹਨੇਰਾ ਵੀ ਪਸਰ ਗਿਆ ਠੰਡ ਵੀ ਵਧ ਗਈ। ਸਤਿਗੁਰੂ ਜੀ ਉਠੇ ਤੇ ਕਮਰੇ ਦੇ ਦਰਵਾਜ਼ੇ ਨਾਲ ਖੜੀ ਕਾਰ ਤੇ ਮਲਕੜੇ ਜਿਹੇ ਸਵਾਰ ਹੋ ਗਏ। ਕਾਰ ਹੌਲੀ ਹੌਲੀ ਜਹਾਜ਼ ਦੇ ਪੈਰਾਂ ਕੋਲ ਚਲੀ ਗਈ।

ਔਹ ਗਏ ਸਾਜਨ...ਔਹ ਗਏ।

———

ਗਿਆਰਾਂ ਅਗਸਤ ਸਾਰਿਆਂ ਕੋਲ ਸਮਾਂ ਸੀ ਕਾਫੀ ਵਿਹਲਾ। ਚਾਹੇ ਸਾਮਾਨ ਖਰੀਦੋ, ਚਾਹੇ ਘੁਮੋ ਫਿਰੋ ਤੇ ਚਾਹੇ ਆਰਾਮ ਕਰੋ। ਸ. ਪਦਮਜੀਤ ਸਿੰਘ ਨਾਲ ਪ੍ਰੋਗਰਾਮ ਤੈਅ ਸੀ ਅਜ਼ੈਬ ਕਮਲ ਹੋਰਾਂ ਨੂੰ ਮਿਲਣ ਦਾ। ਸਾਡੀ ਹੈਰਾਨੀ ਦੀ ਗੱਲ ਸੀ ਕਿ ਨੈਰੋਬੀ ਵਿਚ ਮਹਿਰਮ ਯਾਰ ਹੋਰਾਂ ਦਾ ਕੁਝ ਪਤਾ ਨਹੀਂ ਸੀ ਲਗ ਰਿਹਾ। ਪਰ ਇਹ ਪਤਾ ਸੀ ਕਿ ਪ੍ਰਸਿੱਧ ਕਵੀ ਸ. ਸੋਹਨ ਸਿੰਘ ਜੋਸ਼ ਵੀ ਕਮਲ ਹੋਰਾਂ ਕੋਲ ਮਿਲ ਜਾਣਗੇ। ਸ. ਹਰਵਿੰਦਰ ਸਿੰਘ ਹੰਸਪਾਲ ਹੋਰਾਂ ਨਾਲ ਵੀ ਤੈਅ ਸੀ ਕਿ ਉਹ ਸਾਡੇ ਨਾਲ ਚਲਣਗੇ ਪਰ ਉਹ ਤਾਂ ਐਸੇ ਨਿਕਲੇ ਕਿ ਕੋਈ ਥਹੁ ਪਤਾ ਹੀ ਨਾ ਲਗੇ ਤੇ ਉਧਰੋਂ ਅਸੀਂ ਵੀ ਲੇਟ ਹੁੰਦੇ ਗਏ ਆਖਰ ਪ੍ਰਧਾਨ ਜੀ ਸ. ਮਨਜੀਤ ਸਿੰਘ ਭੁਲਰ ਸਾਨੂੰ ਤਿੰਨਾਂ ਨੂੰ ਲੈ ਕੇ ਗਏ। ਤਿੰਨ ਸਨ—ਪਦਮਜੀਤ ਸਿੰਘ, ਸਰਬ ਸ਼ਕਤੀਮਾਨ ਸਿੰਘ ਤੇ ਜਗਦੀਸ਼ ਸਿੰਘ। ਰਾਹ ਵਿਚ ਉਹਨਾਂ ਇਕ ਸੜਕ ਦਿਖਾਈ ਜੋ ਕੀਨੀਆ ਦੇ ਪਰਸਿੱਧ ਆਜ਼ਾਦੀ ਸੰਗਰਾਮੀਏ ਮੱਖਣ ਸਿੰਘ ਦੇ ਨਾਮ 'ਤੇ ਸੀ। ਮੱਖਣ ਸਿੰਘ ਜੋਮੋ ਕਨਿਆਟਾ ਦਾ ਸਾਥੀ ਸੀ ਅਤੇ ਵਰ੍ਹਿਆਂ-

ਬੰਧੀ ਜੇਹਲ 'ਚ ਰਿਹਾ ਸੀ। ਪਰ ਉਸ ਸੜਕ ਤੋਂ ਬੋਰਡ ਗਵਾਚ ਚੁੱਕਾ ਸੀ। ਜਾਂ ਸਾਡੇ ਨਜ਼ਰੀਂ ਨਾ ਪਿਆ। ਅਜਾਇਬ ਕਮਲ ਕਾਫੀ ਦੇਰ ਤੋਂ ਨੈਰੋਬੀ ਰਹਿ ਰਹੇ ਹਨ ਅਤੇ ਪੰਜਾਬੀ ਦੇ ਸਿਰਕਢ ਸ਼ਾਇਰਾਂ 'ਚ ਗਿਣੇ ਜਾਂਦੇ ਹਨ। ਉਚੇ ਲੰਮੇ ਪਤਲੇ ਕਮਲ ਹੋਰਾਂ ਨਾਲ ਸੰਨ ੧੯੮੫ ਦੇ ਦੌਰੇ ਸਮੇਂ ਵੀ ਮੁਲਾਕਾਤ ਹੋਈ ਸੀ ਅਤੇ ਜਲੰਧਰ ਵਿਚ ਵੀ ਆ ਕੇ ਅਕਸਰ ਮਿਲ ਹਨ। ਨੈਰੋਬੀ ਵਿਚ ਅਜ ਕਲ ਉਹ ਇਕ ਸਕੂਲ ਏ. ਬੀ. ਸੈਕੰਡਰੀ ਸਕੂਲ ਦੇ ਪ੍ਰਿੰਸੀਪਲ ਹਨ। ਸਕੂਲ ਦੇ ਗਟ 'ਤੇ ਅਸੀਂ ਪੁੱਜ ਤਾ ਉਥ ਸ. ਸੋਹਣ ਸਿੰਘ ਜੋਸ਼ ਅਤੇ ਸ. ਉਪਕਾਰ ਸਿੰਘ ਵੀ ਉਹਨਾ ਦੇ ਨਾਲ ਸਨ। ਸਟਾਫ਼ ਰੂਮ ਵਿਚ ਅਸੀਂ ਬੈਠੇ ਸਕੂਲ ਵਿਚ ਲਗ ਭਗ ਛੁੱਟੀ ਹੋ ਚੁੱਕੀ ਸੀ। ਮਾੜਾ ਮੋਟਾ ਸਟਾਫ ਹੀ ਬਾਕੀ ਸੀ। ਉਥੇ ਖੁਲ ਕੇ ਗੱਲਾਂਬਾਤਾ ਹੋਈਆਂ। ਜਦੋਂ ਸਾਹਿਤਕਾਰਾਂ ਦੇ ਕੋਲ ਜਾਈਏ ਤਾਂ ਅਗੋਂ ਕੁਝ ਪਰਸ਼ਾਦ ਮਿਲਦਾ ਹੀ ਹੈ। ਸੁਣਨ ਸੁਨਾਉਣ ਲਈ ਮਿਲਦਾ ਹੀ ਹੈ। ਅਸੀਂ 'ਪੱਤਰਕਾਰ' ਸਰੋਤੇ ਬਣ ਗਏ। ਉਪਕਾਰ ਸਿੰਘ ਅਗੇ ਵੀ ਮਿਲੇ ਸਨ ਚੰਗੇ ਗਾਇਕ ਹਨ। ਅਜਾਇਬ ਕਮਲ ਵੀ ਮਿਲੇ ਪਰ ਜੋਸ਼ ਸਾਹਿਬ ਪਹਿਲੀ ਵਾਰ ਮਿਲੇ। ਉਂਝ ਉਹਨਾਂ ਦੀ ਸੋਭਾ ਤਾਂ ਸੱਤ ਸਮੁੰਦਰ ਪਾਰ ਕਰ ਚੁੱਕੀ ਹੈ। ਨੈਰੋਬੀ ਦੀ ਜਾਨੀ-ਮਾਨੀ ਸਖਸ਼ੀਅਤ ਹਨ। ਸੁਭਾਅ ਵਲੋਂ ਹਸਮੁਖ ਅਤੇ ਅਗਲੇ ਦੇ ਵਿਚ ਪਹਿਲੀ ਮੁਲਾਕਾਤ ਵਿਚ ਹੀ ਖੁਭ ਜਾਣ ਵਾਲੇ। ਥੋਹੜਾ ਬਹੁਤਾ ਖਾਣ ਪਾਣ ਤਾਂ ਪੰਜਾਬੀਆਂ ਨੇ ਕਰਨਾ ਹੀ ਹੋਇਆ। ਜੂਸ, ਪਕੌੜੇ, ਦੁੱਧ, ਮਿਠਾਈ ਸਭ ਕੁਝ ਲੋੜ ਤੋਂ ਵਧ ਸੀ। ਫੇਰ ਕਵਿਤਾ ਗੀਤਾਂ ਦਾ ਦੌਰ ਸ਼ੁਰੂ ਹੋ ਗਿਆ ਅਜਾਇਬ ਕਮਲ ਨੇ ਕਵਿਤਾ ਆਰੰਭ ਕੀਤੀ :

ਇਕ ਅਣਲਿਖੀ ਕਵਿਤਾ
ਮੇਰੇ ਅੰਦਰ ਝੱਖੜ ਵਾਂਗ ਸ਼ੂਕਦੀ
ਗਰਜਦੀ ਬੁੜਕਦੀ
ਜਵਾਰਭਾਟੇ ਵਾਂਗ ਉਬਲਦੀ ਹੈ
ਉਹ ਅਣਲਿਖੀ ਕਵਿਤਾ
ਮੈਂ ਹਾਲੇ ਲਿਖਣੀ ਹੈ।

.........

ਫੇਰ ਹੋਰ ਕਵਿਤਾ ਤੇ ਹੋਰ ਕਵਿਤਾ :

ਤਲਵਾਰ ਦਾ ਭੈਅ
ਮੈਂ ਨਵੀਂ ਤਰਾਂ ਹਰਨਾ ਚਾਹੁੰਦਾ
ਆਠਰਿਆ ਬੁੱਢਾ ਦਰਿਆ
ਮੈਂ ਪੁੱਠੀ ਤਰਾਂ ਹਰਨਾ ਚਾਹੁੰਦਾ
ਗੰਗਾ ਜਲ ਦੀ ਥਾਂ
ਅੱਗ ਦਾ ਸੜਦਾ ਬਲਦਾ ਘੁੱਟ ਭਰਨਾ ਚਾਹੁੰਦਾ
ਖ਼ੂਨੀ ਤਲਵਾਰ ਬਣਕੇ
ਇਸ ਤੇ ਵਰ੍ਹਨਾ ਚਾਹੁੰਦਾ
ਸਦੀਆਂ ਤੋਂ ਇਹ ਜ਼ਾਲਮ
ਨਿਦੋਸ਼ੇ ਮਨੁੱਖ ਦੇ ਟੁਕੜੇ ਕਰਦੀ ਆਈ ਹੈ
ਬਦਲਾ ਲੈਣ ਲਈ
ਮੈਂ ਇਸ ਦੇ ਟੁਕੜੇ ਕਰਨੇ ਚਾਹੁੰਦਾ
ਫੇਰ ਡੂੰਘੀ ਕਬਰ ਪੁੱਟ ਮੋਟਾ ਕਫ਼ਨ ਪਾ
ਇਸ ਕਲਮੂੰਹੀ ਨੂੰ
ਡੂੰਘਾ ਦਫ਼ਨ ਕਰਨਾ ਚਾਹੁੰਦਾ।

.........

ਇਕ ਕਵਿਤਾ ਸੀ ਕਾਤਿਲਾਂ ਨੂੰ :

ਕਹਿਰ ਕਰਨ ਲੱਗੇ
ਇੰਨਾ ਕੰਮ ਤਾਂ ਕਰਵਾ ਲੈਂਦੇ
ਕਤਲ ਕਰਨੋਂ ਪਹਿਲਾਂ
ਥੋੜ੍ਹੀ ਸੋਚ ਤਾਂ ਦੂਰਾ ਲੈਂਦੇ
ਦੇਖਦੇ ਨਹੀਂ
ਇਹ ਮੇਰੇ ਲਟਕਣ ਲਈ
ਕਿੰਨੀ ਛੋਟੀ ਹੈ ?
ਔਖੇ ਸੌਖੇ ਤੁਸੀਂ ਮੇਰੇ ਕੱਦ ਦੀ
ਇਕ ਸਲੀਬ ਤਾਂ ਬਣਵਾ ਲੈਂਦੇ।

ਅਜਾਇਬ ਕਮਲ ਅੰਦਰ ਕਵਿਤਾ ਦਾ ਜ਼ਬਰਦਸਤ ਵੇਗ ਹੈ। ਕੀਨੀਆ ਵਿਚ ਲੰਮਾ ਸਮਾਂ ਨਿਵਾਸ ਰੱਖਣ ਦੇ ਬਾਵਜੂਦ ਵੀ ਜਾਂ ਕਾਰਨ ਹੀ ਜਜ਼ਬਿਆਂ ਦਾ ਜ਼ਬਰਦਸਤ ਪ੍ਰਗਟਾਵਾ ਹੈ, ਜੋ ਪਾਠਕ ਨੂੰ ਧੁਰ ਅੰਦਰ ਤੱਕ ਹਲੂਣਦਾ ਹੈ। ਓਦੋਂ ਸੁਣਾਈ ਗ਼ਜ਼ਲ 'ਚੋਂ ਕੁਝ ਸ਼ਿਅਰ ਇਸ ਤਰ੍ਹਾਂ ਸਨ :—

ਜੀਵਨ 'ਚ ਦੋਸਤੋ ਮੈਂ ਕਿੰਨੇ ਖ਼ੁਦਾ ਬਣਾਏ
ਜਿੰਨੇ ਖ਼ੁਦਾ ਬਣਾਏ ਓਨੇ ਬਣਾ ਕੇ ਢਾਏ
ਇਤਿਹਾਸ ਦੀ ਕਬਰ ਤੇ ਬਾਲੋ ਚਰਾਗ਼ ਘਿਓ ਦੇ
ਇਤਿਹਾਸ ਦੀ ਕਬਰ ਜੇ ਬੰਦਾ ਨਵਾ ਉਗਾਏ

ਹਰ ਆਦਮੀ ਦੇ ਧੜ ਤੇ ਉਗਿਆ ਹੈ ਸਿਰ ਪਸ਼ੂ ਦਾ
ਸਿੰਙਾਂ ਨੂੰ ਇਹ ਹਿਲਾ ਕੇ ਸਭ ਨੂੰ ਪਿਆ ਡਰਾਏ
ਆਪਾਂ ਤਾਂ ਅਪਣੀ ਧੁਨ ਵਿਚ ਰਸਤੇ ਤੁਰੀ ਹੈ ਜ਼ਾਣਾ
ਪੱਥਰ ਕੋਈ ਚਲਾਏ, ਫੁੱਲਾਂ ਦਾ ਮੀਂਹ ਵਰਾਏ
ਸਾਡਾ ਨਾ ਬਾਦਸ਼ਾਹਾਂ ਦੇ ਨਾਲ ਕੋਈ ਨਾਤਾ
ਸਾਨੂੰ ਜਿਨ੍ਹਾਂ ਹੈ ਮਿਲਣਾ ਦਰਵੇਸ਼ ਬਣ ਕੇ ਆਏ
ਹੋਇਆ ਨਾ ਅਸਰ ਕੁਝ ਵੀ ਕਵਿਤਾ ਦਾ ਬੰਦਿਆਂ ਤੇ
ਸੋ ਵਾਰ ਪੱਥਰਾਂ ਨੂੰ ਆਪਣੇ ਸੁਖਣ ਸੁਣਾਏ।

ਉਪਕਾਰ ਸਿੰਘ ਨੇ ਤਰੰਨੁਮ ਵਿਚ ਦ ਗ਼ਜ਼ਲਾਂ ਗਾ ਕੇ ਰਗ ਬੰਨ੍ਹ ਦਿਤਾ। ਪਹਿਲੀ ਸ: ਸੁਖਵਿੰਦਰ ਅਮ੍ਰਿਤ ਦੀ ਗ਼ਜ਼ਲ :

ਬਾਵਰੀ ਦੀਵਾਨੀ ਚਾਹੇ ਪਗਲੀ ਕਹੋ,
ਬਸ ਮੇਰੇ ਰਾਮਾ ਮੈਨੂੰ ਆਪਣੀ ਕਹੋ।

ਜੋ ਹੈ ਮੇਰੇ ਤਨ ਵਿਚ ਰੂਹ ਫੂਕਣੀ,
ਹੋਟਾਂ ਸੰਗ ਲਾਓ ਨਾਲੇ ਵੰਝਲੀ ਕਹੋ।

ਹੁੰਦਾ ਹੈ ਉਡੀਕ ਦਾ ਵੀ ਆਸਰਾ ਬੜਾ,
ਸਿਰਫ ਮਿਲਾਪ ਨੂੰ ਨਾ ਜ਼ਿੰਦਗੀ ਕਹੋ।

ਆਵਾਂਗੀ ਮੈਂ ਨੇਰਿਆਂ ਦੀ ਹਿੱਕ ਚੀਰ ਕੇ,
ਇਕ ਵਾਰ ਤੁਸੀਂ ਮੈਨੂੰ ਰੌਸ਼ਨੀ ਕਹੋ।

ਮੈਂ ਤਾਂ ਐਵੇਂ ਪਾਣੀ ਦੀ ਲਕੀਰ ਜਿਹੀ ਹਾਂ,
ਤੁਸੀਂ ਮੈਨੂੰ ਨਦੀ ਚਾਹੇ ਬਦਲੀ ਕਹੋ।

ਦੂਸਰੀ ਗ਼ਜ਼ਲ ਨੂੰ ਸ਼ਬਦ ਅਜਾਇਬ ਚਿਤ੍ਰਕਾਰ ਲੁਧਿਆਣਾ ਵਾਲਿਆਂ ਨੇ ਦਿਤੇ ਸਨ ਅਤੇ ਉਪਕਾਰ ਦੇ ਬੋਲਾਂ ਵਿਚ ਉਹ ਹੋਰ ਵੀ ਫੱਬ ਰਹੀ ਸੀ :

ਬਾਇਸੇ ਤਸਕੀਨ ਸਾਕੀ ਤੇਰਾ ਮੈਖ਼ਾਨਾ ਤੋਂ ਹੈ
ਅਪਨਾ ਘਰ ਅਪਨਾ ਘਰ ਹੈ ਅਪਨੇ ਘਰ ਜਾਨਾ ਤੋ ਹੈ
ਦੇਖਕੇ ਹੀ ਮੁਝਕੋ ਅਪਨੀ ਰਾਹ ਬਦਲ ਲੇਤੇ ਹੈਂ ਲੋਕ
ਸ਼ੁਕਰ ਹੈ ਐ ਦੋਸਤ ਤੂਨੇ ਮੁਝਕੋ ਪਹਿਚਾਨਾ ਤੋ ਹੈ

ਅੰਤਲਾ ਸ਼ੇਅਰ ਸੀ :

ਲਾਖ ਦਾਨਸ਼ਵਰ ਸਹੀ ਸ਼ਾਇਰ ਮੁਸੱਵਰ ਭੀ ਸਹੀ
ਕੁਛ ਭੀ ਹੋ ਲੇਕਿਨ ਅਜਾਇਬ ਤੇਰਾ ਦੀਵਾਨਾ ਤੋ ਹੈ

ਕਲਾਮ ਦੀ ਪੁਖ਼ਤਗੀ ਉਤੇ ਉਪਕਾਰ ਸਿੰਘ ਦੀ ਆਵਾਜ਼ ਦਾ ਜਾਦੂ ਵਿਸਮਾਦ ਕਰੀ ਜਾ ਰਿਹਾ ਸੀ।

ਹੁਣ ਵਾਰੀ ਆਈ ਸਰਦਾਰ ਸੋਹਣ ਸਿਘ ਜੋਸ਼ ਹੋਰਾਂ ਦੀ। ਜੋਸ਼ ਸਾਹਿਬ ਕਰਕੇ ਅੱਜ ਦੀ ਮਿਲਣੀ ਵਿਚ ਹੋਰ ਵੀ ਖ਼ੂਬਸੂਰਤ ਰੰਗ ਭਰੇ ਗਏ ਸਨ। ਉਹ ਵਿਚ-ਵਿਚ ਸ਼ੇਅਰ ਵੀ ਸੁਣਾਉਂਦੇ ਰਹੇ ਅਤੇ ਹਲਕੇ-ਫੁਲਕੇ ਲਤੀਫ਼ੇ ਵੀ। ਕੱਦ-ਕਾਠ ਵਲੋਂ ਵੀ ਭਰਵੀਂ ਸ਼ਖ਼ਸੀਅਤ ਅਤੇ ਸੁਭਾਅ ਵਲੋਂ ਵੀ ਭਰੇ-ਪੂਰੇ ਮਨੁੱਖ। ਸਫ਼ਲ ਇੰਜੀਨੀਅਰ ਅਤੇ ਕਾਰਬਾਰੀ ਹੋਣ ਦੇ ਨਾਲ ਉਹ ਕੀਨੀਆ ਦੇ ਪੰਜਾਬੀ ਸਭਿਆਚਾਰ ਦੇ ਰੂਹੇ-ਰਵਾਂ ਵੀ ਹਨ। ਉਹ ਅਕਸਰ ਪਦਮਜੀਤ ਨਾਲ ਵਿਅੰਗ ਕਰਦੇ ਅਤੇ ਪਦਮਜੀਤ ਸਿੰਘ ਇਸ ਦਾ ਜਵਾਬ ਅੰਦਰੋਂ-ਬਾਹਰੋਂ ਇਕ ਵਿਸ਼ੇਸ਼ ਗੁਟਕਦੀ ਹਾਸੀ ਨਾਲ ਦਿੰਦਾ ਜਿਸਦੇ ਗੁੱਝੇ ਅਰਥ ਹੁੰਦੇ। ਜੋਸ਼ ਹੋਰਾਂ ਨੇ ਕੁਝ ਕਾਵਿ-ਟੁਕੜੇ ਸੁਣਾਏ, ਵਿਚੇ-ਵਿਚੇ ਗੱਲਾਂ ਕਰੀ ਜਾਣ। ਅਤੇ ਫੇਰ ਉਹਨਾਂ ਆਪਣੀ ਮਸ਼ਹੂਰ ਕਵਿਤਾ ਸੁਣਾਈ, ਜੋ ਰੱਬ ਨਾਲ ਸ਼ਿਕਵਾ ਹੀ ਹੈ :

ਓ ਰੱਬਾ! ਤੂੰ ਰੱਬ ਏਂ ਜਾਂ ਹੈਂ ਵੇ ਕਸਾਈ?
ਜੋ ਢਾਹੁਣੀ ਸੀ ਦੁਨੀਆਂ ਤਾਂ ਕਾਤੇ ਬਣਾਈ?
ਕਿਉਂ ਹਿੰਦੂ ਤੇ ਮੁਸਲਿਮ ਤੂੰ ਆਪੋ 'ਚ ਪਾੜੇ?
ਇਹ ਮੰਦਰ ਤੇ ਮਸਜਿਦ ਕਿਉਂ ਰਲਕੇ ਸਾੜੇ?

ਕਵਿਤਾ ਰਵਾਨੀ ਵਿਚ ਤੁਰੀ ਜਾ ਰਹੀ ਸੀ :

ਨਾ ਪੁੱਤ ਕੋਈ ਤੇਰਾ ਨਾ ਚਾਚਾ ਨਾ ਤਾਇਆ।
ਤੋਂ ਬੇਰਹਿਮ ਬਣਕੇ ਹਰ ਇਕ ਨੂੰ ਸਤਾਇਆ।

.........

ਸਿਗਾ ਤੂੰ ਤਾਂ ਰੱਬਾ ਪਿਓ ਮਾਂ ਤੋਂ ਬਾਹਰਾ।
ਕਿਸੇ ਦਾ ਲਾ ਬਣਕੇ ਤੈਂ ਦਿੱਤਾ ਸਹਾਰਾ।

ਰੱਬ ਨੂੰ ਉਲ੍ਹਾਂਭੇ ਵਿਚ ਕੋਈ ਗੱਲ ਛੱਡੀ ਨਹੀਂ ਸੀ। ਉਰਦੂ ਦੇ ਮਸ਼ਹੂਰ ਸ਼ਾਇਰ ਡਾਕਟਰ ਮੁਹੰਮਦ ਇਕਬਾਲ ਨੇ ਵੀ ਅਜਿਹੀ ਕਵਿਤਾ ਉਰਦੂ ਵਿਚ ਲਿਖੀ ਸੀ, ਉਸਦਾ ਨਾਮ ਸੀ—ਸ਼ਿਕਵਾ। ਰੱਬ ਤੇ ਸ਼ਿਕਵਾ ਸੀ, ਪਰ ਉਹ ਸ਼ਿਕਵਾ ਮੁਸਲਮਾਨ ਕੌਮ ਨਾਲ ਸੰਬੰਧਤ ਸੀ, ਪਰ ਜੋਸ਼ ਦਾ ਸ਼ਿਕਵਾ ਸਮੁਚਾ ਮਾਨਵਤਾ ਦਾ ਸੀ। ਰੱਬ ਨੇ ਵੀ ਅਗੋਂ ਜੁਆਬ ਦਿਤਾ :

...ਮੈਨੂੰ ਦੱਸ ਖਾਂ ਕਿਹੜੇ ਵੇਲੇ
ਹੰਝੂ ਅੱਖ ਚੋਂ ਚੋਇਆ ਨਹੀਂ ਗਾ
ਭਗਤ ਦੇ ਪੈਰੀਂ ਕੰਡਾ ਲਗੇ

ਜੀ ਭਰਕੇ ਮੈਂ ਰੋਇਆ ਨਹੀਂ ਗਾ।

...ਰਾਖੀ ਦੀ ਗੱਲ ਸੁਣ ਲੈ ਮੈਥੋਂ
ਕੀ ਨਾਨਕ ਏਥੇ ਆਇਆ ਨਹੀਂ ਸੀ
ਬਾਹੋਂ ਫੜ ਜਿਹਨੇ ਸਭ ਨੂੰ
ਗੋਡੇ ਮੁੱਢ ਬਿਠਾਇਆ ਨਹੀਂ ਸੀ?
ਪੀਰ ਉਹ ਸਾਂਝਾ ਫ਼ਕੀਰ ਉਹ ਸਾਂਝਾ
ਕੀ ਸਾਂਝਾ ਸਬਕ ਪੜ੍ਹਾਇਆ ਨਹੀਂ ਸੀ?
ਤੂਹੀਓਂ ਬੰਦਿਆ ਬੰਦਾ ਬਣਕੇ
ਆਪਣਾ ਫਰਜ਼ ਨਿਭਾਇਆ ਨਹੀਂ ਸੀ।

ਬਹੁਤ ਸਾਰੇ ਉਦਾਹਰਣ ਦੇ ਕੇ ਰੱਬ ਕਵੀ ਨੂੰ ਸਮਝਾਉਂਦਾ ਹੈ ਕਿ ਤੇਰਾ ਗਿਲਾ ਫ਼ਜ਼ੂਲ ਹੈ ਅਤੇ ਅੰਤ ਉਤੇ ਰੱਬ ਦੀ ਗੱਲ ਨੂੰ ਆਪ ਹੀ ਕਵੀ ਅੰਤਮ ਸਤਰਾਂ ਵਿਚ ਬਿਆਨ ਕਰਦਾ ਹੈ:

ਜੋ ਤੂੰ ਚਾਂਹਦਾ ਹੋ ਸਕਦਾ ਸੀ
ਕਰ ਸਕਦਾ ਕਰਵਾ ਸਕਦਾ ਸੀ।
ਕਲਮ ਮੇਰੀ ਨੂੰ 'ਜੋਸ਼' ਤੂੰ ਫੜਕੇ
ਜੋ ਚਾਹੁੰਦਾ ਲਿਖਵਾ ਸਕਦਾ ਸੀ।

ਸਾਰੀ ਮਹਿਫਿਲ ਦਾ ਬਹੁਤ ਅਨੰਦ ਆਇਆ। ਮੈਂ ਜੋਸ਼ ਸਾਹਿਬ ਅਗੇ ਬੇਨਤੀ ਕੀਤੀ ਕਿ ਇਹ ਕਵਿਤਾ ਲਿਖਤੀ ਰੂਪ ਵਿਚ ਦਿਓ। ਉਹਨਾਂ ਕਿਹਾ ਇਸ ਵਾਸਤੇ ਤੁਹਾਨੂੰ ਸਾਡੇ ਘਰ ਆਉਣਾ ਪਵੇਗਾ। ਉਸ ਬਾਦ ਅਸੀਂ ਕੁਝ ਤਸਵੀਰਾਂ ਲਈਆਂ ਅਤੇ ਉਪਕਾਰ ਸਿੰਘ ਸਾਨੂੰ ਆਪਣੀ ਗੱਡੀ ਵਿਚ ਬੈਠਾ ਕੇ ਡੇਰੇ, ਸੂਬਾ ਸਤਿਨਾਮ ਸਿੰਘ ਦੇ ਘਰ ਛੱਡ ਗਿਆ।

ਸ਼ਾਮ ਨੂੰ ਦੀਵਾਨ ਵਿਚ ਸਾਨੂੰ ਸਾਰਿਆਂ ਨੂੰ ਸਿਰੋਪੇ ਦਿਤੇ ਗਏ। ਅਗਲੀ ਸ਼ਾਮ ਨੂੰ ਅਸੀਂ ਵਾਪਸੀ ਜਹਾਜ਼ ਫੜਣਾ ਸੀ। ਅਸੀਂ ਕੁਝ ਬੋਲੇ ਵੀ। ਮੈਂ ਆਪਣੇ ਸੰਬੋਧਨ ਵਿਚ ਅਜਾਇਬ ਚਿਤਰਕਾਰ ਦਾ ਹੀ ਸ਼ੇਅਰ ਪੜ੍ਹਿਆ, "ਬਾਇਸੇ ਤਸਕੀਨ ਸਾਕੀ ਤੇਰਾ ਮੈਖਾਨਾ ਤੋ ਹੈ। ਅਪਣਾ ਘਰ ਫਿਰ ਅਪਣਾ ਘਰ ਹੈ ਅਪਣੇ ਘਰ ਜਾਨਾ ਤੋ ਹੈ। ਦੇਖਤੇ ਹੀ ਮੁਝ ਕੋ ਅਪਨੀ ਰਾਹ ਬਦਲ ਲੇਤੇ ਹੈਂ ਲੋਕ। ਸ਼ੁਕਰ ਹੈ ਐ ਦੋਸਤ ਤੂ ਨੇ ਮੁਝ ਕੋ ਪਹਿਚਾਨਾ ਤੋ ਹੈ।" ਅੰਤਮ ਦਿਨ ੧੨ ਅਗਸਤ ਸਵੇਰੇ ਗੁਰਦੁਆਰੇ ਵਿਚ ਮੇਲੇ ਦੀ ਸਮਾਪਤੀ ਦੇ ਸੰਬੰਧ ਵਿਚ ਮਹੰਤ ਸੰਤੋਖ ਸਿੰਘ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਮਹੰਤ ਸੰਤੋਖ ਸਿੰਘ ਨਾਮਧਾਰੀ ਧਰਮਸਾਲਾ ਨੈਰੋਬੀ ਦਾ ਮਹੰਤ ਨਿਯੁਕਤ ਹੋ ਕੇ ਸਾਡੇ ਜੱਥੇ ਵਿਚ ਹੀ ਗਏ ਸੀ। ਬਹੁਤ ਸਾਰੇ ਪਾਠਾਂ ਦੇ ਭੋਗ ਪਾਏ ਗਏ।

ਅੱਜ ਅਸੀਂ ਜੋਸ਼ ਜੀ ਦੇ ਘਰ ਜਾਣਾ ਸੀ। ਹੰਸਪਾਲ ਜੀ ਮੁੜ ਕਿਤੇ ਰੁਝ ਗਏ ਅਤੇ ਅਸੀਂ ਆਪ ਹੀ ਚਲੇ ਗਏ। ਜੋਸ਼ ਹੋਰਾਂ ਦਾ ਵਿਸ਼ਾਲ ਘਰ ਸੀ, ਬਹੁਤ ਵੱਡੀ ਕੋਠੀ ਸੀ। ਬਹੁਤ ਰੀਝ ਅਤੇ ਸਲੀਕੇ ਨਾਲ ਸਜਾਈ। ਅੰਦਰ ਲਗੀਆਂ ਜੋਸ਼ ਹੋਰਾਂ ਦੀਆਂ ਤਸਵੀਰਾਂ ਦਸਦੀਆਂ ਹਨ ਕਿ ਸੰਸਾਰ ਦੀਆਂ ਪਰਸਿੱਧ ਹਸਤੀਆਂ, ਸਿਆਸੀ ਵੀ, ਸਮਾਜੀ ਵੀ, ਸਭਿਆਚਾਰਕ ਵੀ ਸਭ ਨਾਲ ਜੋਸ਼ ਹੋਰਾਂ ਦਾ ਮੇਲ ਹੈ ਅਤੇ ਵਾਕਫ਼ੀ ਹੈ। ਗਿਆਨੀ ਜ਼ੈਲ ਸਿੰਘ ਤੋਂ ਲੈ ਕੇ ਧਰਮਿੰਦਰ ਤਕ ਨਾਲ ਇਕ ਪਰਦਰਸ਼ਨੀ ਵਾਂਗ ਇਹ ਤਸਵੀਰਾਂ ਜੜੀਆਂ ਸਨ। ਅਸੀਂ ਬੋਹੜਾ ਚਿਰ ਬੈਠੇ। ਜੋਸ਼ ਹੋਰਾਂ ਨੇ ਆਪਣਾ ਕਿਤਾਬਾਂ ਦਾ ਸੈਟ ਸਾਨੂੰ ਦਿਤਾ, ਫੋਟੋ ਲਈਆਂ ਅਤੇ ਭਰੇ ਮਨ ਨਾਲ ਅਸੀਂ ਵਿਦਾ ਲਈ। ਵਾਪਸ ਡੇਰੇ ਆਏ ਤਾਂ ਹੰਸਪਾਲ ਜੀ ਵੀ ਆ ਗਏ ਸਨ। ਅਸੀਂ ਵਾਪਸੀ ਫਿਰ ਮੁੜ ਪਏ। ਮੁੜ ਜੋਸ਼ ਹੋਰਾਂ ਦੇ ਘਰ। ਗੱਡੀ ਅੰਦਰ ਲੈ ਗਏ ਬਾਹਰ ਨੌਕਰ ਨੂੰ ਪੁੱਛਿਆ ਤਾਂ ਉਸ ਕਿਹਾ ਉਹ ਤਾਂ ਚਲੇ ਗਏ ਹਨ। ਅਸੀਂ ਵਾਪਸ ਮੁੜ ਪਏ। ਚੌਕ ਵਿਚ ਲਾਲ ਬੱਤੀ ਕਰਕੇ ਗੱਡੀ ਖੜੀ ਹੋਈ ਤਾਂ ਪਿਛੋਂ ਜੋਸ਼ ਜੀ ਦੀ ਗੱਡੀ ਵੀ ਆ ਗਈ। ਉਹਨਾਂ ਨਾਲ ਵਾਪਸੀ ਉਹਨਾਂ ਦੀ ਕੋਠੀ ਨੂੰ ਤੀਜੀ ਵਾਰ ਚਾਲੇ ਪਾਏ। ਹੁਣ ਆਪਣੀ ਗਲਤੀ ਦਾ ਪਤਾ ਲਗਾ ਅਸੀਂ ਹੰਸਪਾਲ ਜੀ ਨੂੰ ਲੈ ਕੇ ਜਦੋਂ ਆਏ ਤਾਂ ਨਾਲ ਦੀ ਕੋਠੀ ਵਿਚ ਚਲੇ ਗਏ ਸਾਂ। ਜੇ ਸਹੀ ਕੋਠੀ ਵਿਚ ਆਏ ਹੁੰਦੇ ਤਾਂ ਜੋਸ਼ ਸਾਹਿਬ ਤਾਂ ਮਿਲ ਹੀ ਜਾਣੇ ਸਨ। ਹੁਣ ਤਾਂ ਖੜਿਆਂ ਖੜਿਆਂ ਹੀ ਹੰਸਪਾਲ ਜੀ ਨੂੰ ਵੀ ਪੁਸਤਕਾਂ ਭੇਟ ਕੀਤੀਆਂ ਗਈਆਂ ਅਤੇ ਅਸੀਂ ਵਾਪਸ ਆ ਗਏ। ਹੁਣ ਜਹਾਜ਼ ਫੜਣ ਦੀ ਤਿਆਰੀ ਵਿਚ ਰੁਝ ਗਏ। ਹਰ ਗੱਲ ਦਾ ਅੰਤ ਤਾਂ ਹੁੰਦਾ ਹੀ ਹੈ। ਏਨੇ ਦਿਨ ਯਾਤਰਾ ਦਾ ਅਨੰਦ ਮਾਣਿਆਂ, ਅੱਜ ਵਾਪਸ ਤਾਂ ਜਾਣਾ ਹੀ ਸੀ।

ਮੇਲਾ ਖਤਮ ਹੋਇਆ। ਅਸੀਂ ਸ਼ਾਮ ਨੂੰ ਜਹਾਜ਼ ਫੜਿਆ। ਰਾਤ ਕੁਝ ਸਮਾਂ ਡੁਬਈ ਦੇ ਹਵਾਈ ਅੱਡੇ ਤੇ ਰੁਕੇ ਤੇ ਫੇਰ ਵਾਪਸ ਦਿੱਲੀ ਹੈ। ਪਤਾ ਹੀ ਨਹੀਂ ਸੀ ਲਗਾ ਕਿ ਇਹ ੨੦ ਦਿਨ ਕਿਵੇਂ ਲੰਘ ਗਏ। ਦੁਨੀਆ ਕਿਡੀ ਵਿਸ਼ਾਲ ਹੈ ਤੇ ਕਿਡੀ ਸੌੜੀ ਵੀ। ਵੇਖੀਆਂ ਥਾਵਾਂ ਤਸੱਵਰ ਵਿਚ ਸਾਂਭੀਆਂ ਗਈਆਂ ਹਨ। ਸ਼ਾਇਦ ਅਸੀਂ ਵੀ ਕਿਸੇ ਨੂੰ ਯਾਦ ਆਉਂਦੇ ਹੋਈਏ।

ਨਦੀ ਨਾਮ ਸੰਜੋਗੀ ਮੇਲੇ

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

**ਫਗਵਾੜਾ ਗੇਟ, ਜਲੰਧਰ ਫੋਨ 59869**

---

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ
ਹਰ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੇਲ,
ਪੜਤਲ, ਚੀਲ੍ਹ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੇਂਟਸ)

**Dalip Singh Puran Singh Saggu**
[TIMBER MERCHANTS]

*ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ*

Phone : 58795, 59056
Mobile Phone 9814028099

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ
ਦਰਵਾਜ਼, ਖਿੜਕੀਆਂ, ਰੋਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

**ਅਕਹਿਰੀ ਪੁਲੀ, ਜਲੰਧਰ-੧੪੪੦੦੪.**

**ਫੋਨ 238784**

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

*ਨਿਊ ਟਿੰਬਰ ਮਾਰਕੀਟ,*
*ਅਕਹਿਰੀ ਪੁਲੀ, ਜਲੰਧਰ ਸ਼ਹਿਰ*

**ਫੋਨ ਨੰ: 232990**

---

## JANTA

**HYDRAULIC PRESSES**

**JANTA ENGG. WORKS**
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੌਗਾਠਾਂ,
ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ!

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)

**ਅਕਹਿਰੀ ਪੁਲੀ, ਜਲੰਧਰ ਸ਼ਹਿਰ**

ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ

# ਪਿੰਡ ਜੋਗਾ ਵਿਚ ਨਾਮਧਾਰੀ ਸ਼ਹੀਦਾਂ ਨਮਿਤ ਮੇਲਾ

ਪਿੰਡ ਜੋਗਾ ਮਾਨਸਾ ਦੇ ਕੋਲ ਪਰਸਿੱਧ ਕਸਬਾ ਹੈ। ਪਰਸਿੱਧੀ ਦਾ ਇਕ ਕਾਰਨ ਇਹ ਵੀ ਹੈ ਕਿ ਇਹ ਬਜ਼ੁਰਗ ਦੇਸ਼ ਭਗਤ ਇਨਕਲਾਬੀ ਯੋਧਾ ਕਾਮਰੇਡ ਜੰਗੀਰ ਸਿੰਘ ਜੋਗਾ ਦਾ ਪਿੰਡ ਹੈ। ਕਾਮਰੇਡ ਜੰਗੀਰ ਸਿੰਘ ਜੋਗਾ ਨੇ ਆਪਣੀ ਹਯਾਤੀ ਦਾ ਬਹੁਤਾ ਸਮਾਂ ਦੇਸ਼ ਭਗਤੀ ਦੇ ਫਲਸਰੂਪ ਜੇਲ੍ਹਾਂ ਵਿਚ ਕਟਿਆ ਹੈ। ਕਦੇ ਰਿਆਸਤਾਂ ਦੀਆਂ ਜੇਹਲਾਂ ਵਿਚ ਕਦੇ ਅੰਗਰੇਜ਼ ਦੀਆਂ ਜੇਹਲਾਂ ਵਿਚ ਅਤੇ ਕਦੇ ਆਜ਼ਾਦ ਭਾਰਤ ਦੀਆਂ ਜੇਹਲਾਂ ਵਿਚ। ਰਿਆਸਤੀ ਪਰਜਾ ਮੰਡਲ ਤੋਂ ਕਾਂਗਰਸ ਪਾਰਟੀ ਦੇ ਸਫ਼ਰ ਬਾਦ ਭਾਰਤੀ ਕਮਿਊਨਿਸਟ ਪਾਰਟੀ ਵਿਚ ਸ਼ਾਮਲ ਹੋਏ। ਜੇਹਲ ਵਿਚੋਂ ਹੀ ਪਹਿਲੀ ਵਾਰ ਪੰਜਾਬ ਅਸੰਬਲੀ ਦੀ ਇਲੈਕਸ਼ਨ ਜਿੱਤੇ ਅਤੇ ਤਿੰਨ ਵਾਰ ਐਮ.ਐਲ.ਏ. ਰਹੇ। ਦੇਸ਼ ਵਿਦੇਸ਼ ਦੀ ਯਾਤਰਾ ਕੀਤੀ।

ਅਪਣੇ ਮਿਸਾਲੀ ਚਰਿਤਰ ਕਰਕੇ ਕਾਮਰੇਡ ਜੋਗਾ ਨੇ ਲੋਕ ਮਨਾਂ ਵਿਚ ਬਪਨਾਹ ਇੱਜ਼ਤ ਬਣਾਈ ਅਤੇ ਸਭ ਪਾਰਟੀਆਂ ਦੇ ਲੋਕਾਂ ਵਿਚ ਆਪਣੀ ਈਮਾਨਦਾਰੀ ਅਪਣੀ ਘਾਲਣਾ ਅਤੇ ਕੁਰਬਾਨੀ ਸਦਕਾ ਉਚਤਮ ਸਤਿਕਾਰ ਅਤੇ ਸਦਭਾਵਨਾ ਪ੍ਰਾਪਤ ਕੀਤੇ। ਉਚੇ ਲੰਮੇ ਕਾਮਰੇਡ ਜੰਗੀਰ ਸਿੰਘ ਜੋਗਾ ਪੂਜਣ ਯੋਗ ਹਸਤੀ ਦਾ ਰੁਤਬਾ ਹਾਸਲ ਕਰ ਗਏ ਹਨ। ਜਲੰਧਰ ਦੇਸ਼ ਭਗਤ ਯਾਦਗਾਰ ਹਾਲ ਵਿਚ ਹੋਣ ਵਾਲੇ ਸਮਾਗਮਾਂ ਵਿਚ ਉਹ ਅਕਸਰ ਆਉਂਦੇ ਹਨ। ਜਲੰਧਰ ਵਿਚ "ਮੇਲਾ ਗਦਰੀ ਬਾਬਿਆਂ ਦਾ" ਤੋਂ ਪ੍ਰੇਰਨਾ ਲੈ ਕੇ ਪਿੰਡ ਜੋਗਾ ਵਿਚ ਵੀ ਦੇਸ਼ ਭਗਤਾਂ ਦੀ ਯਾਦ ਵਿਚ ਮੇਲਾ ਰਚਿਆ ਗਿਆ। ਇਹ ਮੇਲਾ ਇਸ ਪਿੰਡ ਦੇ ਦੱਸੇ ਜਾਂਦੇ ਚਾਰ ਨਾਮਧਾਰੀ ਸ਼ਹੀਦਾਂ, ਸੰਤ ਸ਼ਾਮ ਸਿੰਘ, ਸੱਦਾ ਸਿੰਘ, ਕਿਸ਼ਨ ਸਿੰਘ, ਜਵਾਹਰ ਸਿੰਘ ਦੀ ਯਾਦ ਵਿਚ ਸੀ। ਇਸ ਵਿਚ ਕਾਮਰੇਡ ਬਾਬਾ ਜੰਗੀਰ ਸਿੰਘ ਜੋਗਾ ਦਾ ਸਨਮਾਨ ਅਤੇ ਨਾਲ ਹੀ ਉਹਨਾਂ ਬਾਰੇ ਡਾ. ਜਗਤਾਰ ਸਿੰਘ ਜੋਗਾ ਦੁਆਰਾ ਲਿਖੀ ਪੁਸਤਕ "ਇਨਕਲਾਬੀ ਯੋਧਾ ਜੰਗੀਰ ਸਿੰਘ ਜੋਗਾ" ਦਾ ਰੀਲੀਜ਼ ਸਮਾਗਮ ਸੀ।

ਕਾਮਰੇਡ ਜੋਗਾ ਦਾ ਸਪੁੱਤਰ ਗੁਰਦਰਸ਼ਨ ਸਿੰਘ ਅਤੇ ਨੂੰਹ ਬੀਬੀ ਹਰਮੰਦਰਜੀਤ ਕੌਰ ਡਾਕਟਰ ਹਨ। ਇਹਨਾਂ ਦਾ ਮਾਨਸਾ ਵਿਚ 'ਜੋਗਾ ਨਰਸਿੰਗ ਹੋਮ' ਵੀ ਹੈ ਅਤੇ ਸਮਾਜ ਸੇਵਾ ਵਿਚ ਵੀ ਅਗੇ ਅਗੇ ਹਨ। ਬੀਬੀ ਹਰਮੰਦਰਜੀਤ ਕੌਰ ਪ੍ਰਸਿੱਧ ਦੇਸ਼ ਭਗਤ ਬਾਬਾ ਰੂੜ ਸਿੰਘ ਦੀ ਪੜਪੋਤੀ ਹੈ। ਇਸ ਸਮਾਗਮ ਨੂੰ ਸਿਰੇ ਚਾੜ੍ਹਣ ਲਈ ਉਸ ਬਹੁਤ ਸਰਗਰਮੀ ਵਿਖਾਈ। ਪਰਿਵਾਰ ਦੇ ਵਡੇਰੇ ਸ਼ਹੀਦ ਸ਼ਾਮ ਸਿੰਘ ਅਤੇ ਹੋਰ ਨਾਮਧਾਰੀ ਸ਼ਹੀਦਾਂ ਦੇ ਮੇਲੇ ਦਾ ਆਯੋਜਨ ਸੋਚ ਕੇ ਉਹਨਾਂ ਇਸ ਸਮਾਗਮ ਦੀ ਪ੍ਰਧਾਨਗੀ ਅਤੇ ਮੁਖ ਸ਼ਖਸੀਅਤ ਵਜੋਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੀ ਚੁਣਿਆ। ਬੀਬੀ ਹਰਮੰਦਰਜੀਤ ਨੇ ਜਲੰਧਰ ਕਨੇਡਾ ਟੈਲੀਫੋਨ ਕਰ ਕਰਵਾ ਕੇ ਸਤਿਗੁਰੂ ਜੀ ਨੂੰ ਸੱਦਣਾ ਚਾਹਿਆ। ਕਾਮਰੇਡ ਜਗਜੀਤ ਸਿੰਘ ਆਨੰਦ, ਜਗਦੀਸ਼ ਸਿੰਘ ਵਰਿਆਮ ਅਤੇ ਹੋਰ ਥਾਵਾਂ 'ਤੇ ਉਹਨਾਂ ਅਨੇਕਾਂ ਫੋਨ ਕੀਤੇ ਅਤੇ ਅੰਤ 'ਤੇ ਸਤਿਗੁਰੂ ਜੀ ਨੂੰ ਮਸਤਾਨਗੜ੍ਹ ਵਿਚ ਡਾਕਟਰ ਗੁਰਦਰਸ਼ਨ ਸਿੰਘ ਨੇ ਮਿਲ ਕੇ ੨੯ ਦਸੰਬਰ ੧੯੯੮ ਨੂੰ ਇਹ ਮੇਲਾ ਕਰਨ ਅਤੇ ਸਤਿਗੁਰੂ ਜੀ ਦੇ ਪਹੁੰਚਣ ਦੀ ਮਨਜ਼ੂਰੀ ਲੈ ਹੀ ਲਈ।

੨੯ ਦਸੰਬਰ ਨੂੰ ਘੋਰ ਸਰਦੀ, ਅਪਾਰ ਧੁੰਦ ਨੂੰ ਚੀਰ ਕੇ ਲੋਕ ਪਹੁੰਚੇ ਪਰ ਸਮਾਗਮ ਸਮੇਂ ਭਰਪੂਰ ਧੁੱਪ ਸੀ। ਸਮਾਗਮ ਖੁਲ੍ਹੇ ਪੰਡਾਲ ਵਿਚ ਸੀ। ਅਤੇ ਪਰਮੁਖ ਤੌਰ ਤੇ ਕਮਿਊਨਿਸਟ ਪਾਰਟੀਆਂ ਦੇ ਸਾਰੇ ਵਰਗਾਂ ਦੇ ਉਘੇ ਅਤੇ ਉਚੇ ਲੀਡਰ ਪੁੱਜੇ ਹੋਏ ਸੀ। ਜਲੰਧਰ ਤੋਂ ਦੇਸ਼ ਭਗਤ ਯਾਦਗਾਰ ਕਮੇਟੀ ਦੇ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਵੀ ਆਏ ਹੋਏ ਸਨ। ਬਠਿੰਡਾ ਦੀ ਕਮਿਊਨਿਸਟ ਪਾਰਟੀ ਦੇ ਸਕੱਤਰ ਕਾਮਰੇਡ ਜਗਜੀਤ ਸਿੰਘ ਜੋਗਾ ਦੇ ਸੁਲਝੇ ਹੋਏ ਸਟੇਜ ਪਰਬੰਧ ਅਤੇ ਅਪਾਰ ਹਾਜ਼ਰੀ ਵਿਚ ਸਮਾਗਮ ਹੋਇਆ। ਜੁਗਿੰਦਰ ਸਿੰਘ ਮੁਕਤਾ ਅਤੇ ਕੇਵਲ ਅਕਲੀਆ ਦੇ ਗੀਤਾਂ ਬਾਦ ਕਾਮਰੇਡ ਜਗਜੀਤ ਸਿੰਘ ਆਨੰਦ ਮੁੱਖ ਸੰਪਾਦਕ ਨਵਾਂ ਜ਼ਮਾਨਾ, ਕਾਮਰੇਡ ਜੁਗਿੰਦਰ ਦਿਆਲ ਸਕੱਤਰ ਪੰਜਾਬ ਕਮਿਊਨਿਸਟ ਪਾਰਟੀ, ਕਾਮਰੇਡ ਚੰਦ ਸਿੰਘ ਚੋਪੜਾ ਕਮਿਊਨਿਸਟ ਪਾਰਟੀ ਮਾਰਕਸੀ, ਬਾਬਾ ਭਗਤ ਸਿੰਘ ਬਿਲਗਾ ਪ੍ਰਧਾਨ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ, ਬੀਬੀ ਸ਼ਮਿੰਦਰ ਕੌਰ ਸੀ.ਪੀ.ਐਮ. ਫਰੀਡਮ ਫਾਈਟਰ,

ਕਾਮਰੇਡ ਹਰਦੇਵ ਅਰਸ਼ੀ ਐਮ.ਐਲ.ਏ. ਬੁਢਲਾਡਾ, ਮਾਸਟਰ ਮਨਸਾ ਰਾਮ, ਸ. ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ, ਪਰਸਿੱਧ ਲੇਖਕ ਸੁਖਜੀਤ ਸਿੰਘ, ਅਤੇ ਪੰਜਾਬ ਦੀ ਸਾਬਕ ਮੁਖ ਮੰਤਰੀ ਬੀਬੀ ਰਾਜਿੰਦਰ ਕੌਰ ਭੱਠਲ ਨੇ ਭਾਵਭਿੰਨੀਆਂ ਜ਼ੋਰਦਾਰ ਤਕਰੀਰਾਂ ਕਰਕੇ ਸਤਿਗੁਰੂ ਰਾਮ ਸਿੰਘ ਦੀ ਅਗਵਾਈ ਵਿਚ ਚਲੇ ਨਾਮਧਾਰੀ ਅੰਦੋਲਨ ਦੇ ਵੱਖ ਵੱਖ ਪਹਿਲੂਆਂ ਅਤੇ ਸ਼ਹੀਦਾਂ ਦੀ ਘਾਲਣਾ ਨੂੰ ਯਾਦ ਕੀਤਾ ਅਤੇ ਨਾਲ ਹੀ ਕਾਮਰੇਡ ਜੰਗੀਰ ਸਿੰਘ ਜੋਗਾ ਦੇ ਜੀਵਨ ਸੰਘਰਸ਼ ਨੂੰ ਸਲਾਹਿਆ। ਬੁਲਾਰਿਆਂ ਨੇ ਕਾਮਰੇਡ ਜੰਗੀਰ ਸਿੰਘ ਜੋਗਾ ਦੇ ਕਿਰਦਾਰ ਦੀ ਵੀ ਰੱਜ ਕੇ ਪਰਸੰਸਾ ਕੀਤੀ। ਕਾਮਰੇਡ ਜੋਗਾ ਉਤੇ ਲਿਖੀ ਪੁਸਤਕ ਦਾ ਵਿਮੋਚਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਕਰ ਕਮਲਾਂ ਦੁਆਰਾ ਕੀਤਾ ਗਿਆ। ਸਰਪੰਚ ਸ. ਬਿੱਕਰ ਸਿੰਘ ਦੀ ਅਗਵਾਈ ਵਿਚ ਪਿੰਡ ਦੀ ਪੰਚਾਇਤ ਵਲੋਂ ਸਤਿਗੁਰੂ ਜੀ ਦਾ ਸੁਆਗਤ ਪੰਡਾਲ ਤੋਂ ਬਾਹਰ ਵੀ ਅਤੇ ਅੰਦਰ ਵੀ ਕੀਤਾ ਗਿਆ। ਕਾਮਰੇਡ ਜੰਗੀਰ ਸਿੰਘ ਜੋਗਾ, ਬਾਬਾ ਭਗਤ ਸਿੰਘ ਬਿਲਗਾ ਅਤੇ ਕਾਮਰੇਡ ਚੈਨ ਸਿੰਘ ਚੈਨ ਜਨਰਲ ਸਕੱਤਰ ਫਰੀਡਮ ਫਾਈਟਰ ਆਰਗੇਨਾਈਜ਼ੇਸ਼ਨ ਦਾ ਵੀ ਮੈਡਲਾਂ ਨਾਲ ਵਿਸ਼ੇਸ਼ ਸਨਮਾਨ ਕੀਤਾ ਗਿਆ। ਸਮੇਂ ਦੀ ਤੰਗੀ ਕਰਕੇ ਕਈ ਦੋ ਦਰਜਨ ਪਰਸਿੱਧ ਨੇਤਾਵਾਂ ਨੇ ਆਪਣੇ ਭਾਸ਼ਨਾਂ ਦੇ ਸਮੇਂ ਦੀ ਕੁਰਬਾਨੀ ਦਿਤੀ। ਡਾ. ਹਰਮੰਦਰਜੀਤ ਕੌਰ ਨੇ ਆਪਣੇ ਭਾਸ਼ਨ ਵਿਚ ਮੇਲੇ ਦੇ ਪਰਬੰਧ ਬਾਰੇ ਵਿਸਥਾਰ ਨਾਲ ਦਸਦਿਆਂ ਕਿਹਾ ਕਿ ਕੋਈ ਵੀ ਉਚੀ ਤੋਂ ਉਚੀ ਸ਼ਖਸੀਅਤ ਸਾਨੂੰ ਇਸ ਮੇਲੇ ਦੀ ਪ੍ਰਧਾਨਗੀ ਵਾਸਤੇ ਯੋਗ ਨਹੀਂ ਸੀ ਲਗੀ। ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਹੀ ਇਸ ਕਾਰਜ ਵਾਸਤੇ ਸਾਨੂੰ ਚਾਹੀਦੇ ਸਨ ਅਤੇ ਉਹਨਾਂ ਦੇ ਆਉਣ ਨਾਲ ਜੋਗਾ ਪਿੰਡ ਧੰਨ ਧੰਨ ਹੋ ਗਿਆ। ਇਸ ਤਰ੍ਹਾਂ ਨਾਮਧਾਰੀ ਪੰਥ ਨਾਲੋਂ ਟੁੱਟਿਆ ਰਿਸ਼ਤਾ ਤਕਰੀਬਨ ਸੌ ਸਾਲ ਬਾਦ ਬਹਾਲ ਹੋਇਆ ਹੈ। ਅੰਤ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦੀ ਪਰਵਚਨ ਦਿਤਾ। ਆਪ ਜੀ ਨੇ ਸਭ ਤੋਂ ਧੰਨ ਸਤਿਗੁਰੂ ਰਾਮ ਸਿੰਘ ਕਹਾ ਕੇ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਵਿਚ ਆਤਮ-ਵਿਸ਼ਵਾਸ ਪੈਦਾ ਕੀਤਾ।.. ਨੁਕਤਿਆਂ ਨੂੰ ਉਭਾਰਦਿਆਂ ਆਪ ਨੇ ਕਿਹਾ ਕਿ ਜਿਥੇ ਧਰਮ ਤੇ ਸਿਆਸਤ ਹਾਵੀ ਹੋ ਜਾਵੇ ਉਹ ਧਰਮ ਨਹੀਂ ਰਹਿੰਦਾ। ਸਤਿਗੁਰੂ ਰਾਮ ਸਿੰਘ ਜੀ ਨੇ ਧਰਮ 'ਚ ਰਹਿੰਦਿਆਂ ਹੋਇਆਂ ਦੇਸ ਆਜ਼ਾਦੀ ਦਾ ਏਡਾ ਵੱਡਾ ਸੰਘਰਸ਼ ਕੀਤਾ ਅਤੇ ਸ਼ਹੀਦ ਪੈਦਾ ਕੀਤੇ। ਉਨ੍ਹਾਂ ਦੇ ਸਿੱਖਾਂ ਨੇ ਗੁਰਬਾਣੀ ਦੀਆਂ ਤੁਕਾਂ ਨੂੰ ਸਾਕਾਰ ਕਰਦਿਆਂ ਸਮੁੰਦਰਾਂ ਤੋਂ ਪਾਰ ਜਾ ਕੇ ਸਤਿਗੁਰਾਂ ਦੇ ਦਰਸ਼ਨ ਕੀਤੇ। ਮਾਲੇਰਕੋਟਲਾ ਦੇ ਸ਼ਹੀਦ ਗਏ ਹੀ ਮਰਨਾ ਸੋਚ ਕੇ ਸਨ। ਸ਼ਹੀਦ ਵਰਿਆਮ ਸਿੰਘ ਦੀ ਅਦੁਤੀ ਸ਼ਹਾਦਤ ਸੀ। ਆਪ ਜੀ ਨੇ ਗੁਰੂ ਹਰੀ ਸਿੰਘ ਜੀ ਦੇ ਵੇਲੇ ਨਾਮਧਾਰੀਆਂ ਵਲੋਂ ਭੋਗੀਆਂ ਕਠਿਨਾਈਆਂ ਮੁਸੀਬਤਾਂ ਦਾ ਵਿਸਥਾਰ ਨਾਲ ਜ਼ਿਕਰ ਕੀਤਾ। ਸਤਿਗੁਰੂ ਰਾਮ ਸਿੰਘ ਜੀ ਵਲੋਂ ਨਾ-ਮਿਲਵਰਤਣ ਦਾ ਜ਼ਿਕਰ ਗੁਰੂ ਹਰੀ ਸਿੰਘ ਜੀ ਵਲੋਂ ਅੰਗਰੇਜ਼ਾਂ ਵਲੋਂ ਮੁਰੱਬੇ ਅਤੇ ਜਗੀਰਾਂ ਠੁਕਰਾਉਣ ਦਾ ਉਲੇਖ ਕੀਤਾ। ਆਪ ਜੀ ਨੇ ਦਸਿਆ ਕਿ ਪੂਰੀ ਅੱਧੀ ਸਦੀ ਭੈਣੀ ਸਾਹਿਬ ਪੁਲਿਸ ਦੀ ਵਿਸ਼ੇਸ਼ ਚੌਕੀ ਸੀ ਪਰ ਭੈਣੀ ਸਾਹਿਬ ਵਿਚ ਸਦਾ ਹੀ ਇਨਕਲਾਬੀਆਂ ਨੂੰ ਠਾਹਰ ਮਿਲਦੀ ਰਹੀ। ਆਪ ਜੀ ਨੇ ਰਤਨ ਸਿੰਘ ਬੱਬਰ ਦਾ ਉਲੇਖ ਕੀਤਾ ਜਦੋਂ ਉਹ ਭੈਣੀ ਸਾਹਿਬ ਆਇਆ ਸੀ। ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਬਾਰੇ ਦਸਦਿਆਂ ਆਪ ਨੇ ਕਿਹਾ ਕਿ ਉਹ ਸੰਤ ਕੇਸਰ ਸਿੰਘ ਮੁਹਾਵਾ ਦੀ ਸੰਗਤ ਵਿਚ ਰਹੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੋਂ ਸੇਧ ਲਈ। ਆਪ ਨੇ ਕਿਹਾ ਕਿ ਸ਼ਹੀਦ ਨੀਹਾਂ ਦੀਆਂ ਇੱਟਾਂ ਹਨ ਜੋ ਦਿੱਸਦੀਆਂ ਨਹੀਂ ਪਰ ਜੇ ਨੀਂਹ ਦੀ ਇੱਟ ਕੱਢ ਲਈ ਜਾਵੇ ਤਾਂ ਉਪਰਲੇ ਬਨੇਰੇ ਵੀ ਨਹੀਂ ਰਹਿਣਗੇ। ਇਹ ਸਮਾਗਮ ਆਯੋਜਤ ਕਰਨ ਲਈ ਆਪ ਨੇ ਪਰਸੰਸਾ ਕੀਤੀ ਅਤੇ ਖਾਸ ਕਰਕੇ ਡਾਕਟਰ ਬੀਬੀ ਹਰਮੰਦਰਜੀਤ ਕੌਰ ਦੀ ਘਾਲਣਾ ਦੀ ਸ਼ਲਾਘਾ ਕੀਤੀ।

ਸਟੇਜ ਸਕੱਤਰ ਜਗਜੀਤ ਸਿੰਘ ਜੋਗਾ ਵਲੋਂ ਐਲਾਨ ਕੀਤਾ ਗਿਆ ਕਿ ਹਰ ਸਾਲ ੧੧ ਅਕਤੂਬਰ ਨੂੰ ਕਾਮਰੇਡ ਜੰਗੀਰ ਸਿੰਘ ਜੋਗਾ ਦੇ ਜਨਮ ਦਿਨ 'ਤੇ ਇਹ ਮੇਲਾ ਕੀਤਾ ਜਾਇਆ ਕਰੇਗਾ। ਰਾਤ ਨੂੰ ਚੇਤਨਾ ਰੰਗ ਮੰਚ ਚਮਕੌਰ ਸਾਹਿਬ ਅਤੇ ਸ਼ਹੀਦ ਧੰਨਾ ਸਿੰਘ ਰੰਗ ਬਠਿੰਡਾ ਵਲੋਂ ਡਰਾਮੇ ਕੀਤੇ ਗਏ। ਮੇਲੇ ਦੀ ਸਮਾਪਤੀ ਰਾਤ ਦੋ ਵਜੇ ਕੀਤੀ ਗਈ।

# ਚਾਹ ਪੀ ਕੇ, ਕਿਧਰੇ ਅਸੀਂ ਜ਼ਹਿਰ ਤਾਂ ਨਹੀਂ ਪੀ ਰਹੇ ?

—ਡਾ. ਸੁਰਿੰਦਰ ਕਪਿਲ

ਉਂਝ ਤਾਂ ਅਸੀਂ ਅੱਜ ਦੇ ਤੇਜ਼ ਗਤੀ ਵਾਲੇ ਜੀਵਨ ਵਿਚ ਖਾਣ-ਪੀਣ ਵਾਲੀਆਂ ਵਸਤੂਆਂ, ਭੋਜਨ ਦੀਆਂ ਥਾਲੀਆਂ, ਪਲੇਟਾਂ ਬਾਰੇ ਡੂੰਘਾਈ ਨਾਲ ਸੋਚਣ ਦਾ ਸਮਾਂ ਹੀ ਕਿੱਥੇ ਕੱਢ ਸਕਦੇ ਹਾਂ, ਪਰ ਚਾਹ ਵਰਗਾ ਜ਼ਹਿਰ ਦਿਨ ਵਿਚ ਤਿੰਨ ਵਾਰ ਲੈ ਹੀ ਲੈਂਦੇ ਹਾਂ। ਫਿਰ ਚਾਹ ਤੋਂ ਬਿਨਾਂ ਪ੍ਰਾਹੁਣਿਆਂ ਦੀ ਖ਼ਾਤਰ-ਸੇਵਾ ਕਿਵੇਂ ਕਰੀਏ ? ਦੁੱਧ ਤਾਂ ਮਿਲਦਾ ਹੀ ਨਹੀਂ, ਚਾਹ ਨਾ ਪੀਵੀਏ ਤਾਂ ਹੋਰ ਕੀ ਪੀਵੀਏ ? ਅਣਜਾਣੇ ਹੀ, ਅਸੀਂ ਹਰ ਰੋਜ਼ ਇਕ ਅਜਿਹਾ ਜ਼ਹਿਰ ਪੀ ਰਹੇ ਹਾਂ ਜਿਹੜਾ ਹੌਲੀ ਹੌਲੀ ਸਾਡੇ ਸਰੀਰ ਨੂੰ ਖਾਈ ਜਾ ਰਿਹਾ ਹੈ। ਇਹ ਕਿਥੋਂ ਦੀ ਸਿਆਣਪ ਹੈ ਕਿ ਜੇ ਕੁਝ ਨਹੀਂ ਮਿਲਦਾ ਤਾਂ ਜ਼ਹਿਰ ਹੀ ਪੀਵੀਏ ! ਗਾਂਧੀਵਾਦੀ ਚਿੰਤਕ, ਯੋਗ ਅਨੁਭਵੀ ਅਤੇ ਰਾਜਨੀਤਕ ਸ੍ਰੀ ਮੁਰਾਰਜੀ ਦੇਸਾਈ ਦਾ ਕਥਨ ਹੈ : "ਜੇ ਕੋਈ ਮੈਨੂੰ ਸੰਸਾਰ ਦੀਆਂ ਜ਼ਹਿਰੀਲੀਆਂ ਵਸਤੂਆਂ ਦੀ ਸੂਚੀ ਬਣਾਉਣ ਲਈ ਆਖੇ ਤਾਂ ਮੈਂ ਚਾਹ ਨੂੰ ਸਭ ਤੋਂ ਪ੍ਰਥਮ ਸਥਾਨ ਦੇਵਾਂਗਾ।" ਨਿਰਸੰਦੇਹ ਲੋਕਾਂ ਦੀ ਸਿਹਤ ਲਈ ਜਿੰਨੀ ਚਾਹ ਹਾਨੀਕਾਰਕ ਹੈ ਓਨੀ ਕੋਈ ਹੋਰ ਵਸਤੂ ਨਹੀਂ। ਇਸ ਦੇ ਪ੍ਰਮਾਣ ਹਿੱਤ ਚਾਹ ਵਿਚ ਇਕ ਨਹੀਂ ਲਗਭਗ ਦਸ ਜ਼ਹਿਰ ਅਜਿਹੇ ਹਨ ਜੋ ਸੁਆਸਥ ਦਾ ਨਾਸ਼ ਕਰਦੇ ਹਨ :—

੧. ਚਾਹ ਵਿਚ ਟੈਨਿਨ ਦੀ ਮਾਤਰਾ ੧੮% ਹੁੰਦੀ ਹੈ, ਜੋ ਲਹੂ ਵਿਚੋਂ ਹੀਮੋਗਲੋਬਿਨ ਘਟਾਉਂਦਾ ਹੈ, ਪੇਟ ਵਿਚ ਵਰਮ, ਗੈਸ (ਪੇਪਟਿਕ ਅਲਸਰ ਅਤੇ ਗੈਸਟਰਾਈਟਿਸ) ਰੋਗ ਪੈਦਾ ਕਰਦੀ ਹੈ, ਮੰਦਾਨਗੀ ਦਾ ਰੋਗ ਹੋ ਜਾਂਦਾ ਹੈ ਜਿਸ ਨਾਲ ਭੋਜਨ ਨੂੰ ਪਚਾਉਣ ਦੀ ਸ਼ਕਤੀ ਕਮਜ਼ੋਰ ਹੋ ਜਾਂਦੀ ਹੈ।

੨. ਇਸ ਵਿਚ ਥੀਨ ਦੀ ਮਾਤਰਾ ੩ ਤੋਂ ੬% ਰਹਿੰਦੀ ਹੈ ਜੋ ਸਰੀਰ ਵਿਚ ਖ਼ੁਸ਼ਕੀ, ਫੇਫੜਿਆਂ ਅਤੇ ਦਿਮਾਗ ਵਿਚ ਭਾਰੀਪਨ ਪੈਦਾ ਕਰਦੀ ਹੈ।

੩. ਕੈਫ਼ੀਨ ਦੀ ਮਾਤਰਾ ੨.੭੫% ਹੁੰਦੀ ਹੈ। ਇਸ ਨਾਲ ਤੇਜ਼ਾਬ ਵਿਚ ਵਾਧਾ ਹੁੰਦਾ ਹੈ। ਫਿਰ ਗੰਠੀਆ, ਉਨੀਂਦਰਾ, ਗੁਰਦਿਆਂ ਦੀ ਕਮਜ਼ੋਰੀ ਅਤੇ ਸਿਰਦਰਦ ਆਦਿ ਦੇ ਲੱਛਣ ਸਾਹਮਣੇ ਆਉਂਦੇ ਹਨ। ਵਾਲ ਛੇਤੀ ਚਿੱਟੇ ਹੋਣ ਲੱਗ ਪੈਂਦੇ ਹਨ।

੪. ਵਾਲੇਟਾਈਲ ਆਇਲ ਅੱਖਾਂ ਦੇ ਰੋਗ ਵਧਾਉਂਦਾ ਹੈ ਅਤੇ ਉਨੀਂਦਰਾ ਪੈਦਾ ਕਰਦਾ ਹੈ।

੫. ਕਾਰਬਾਲਿਕ ਐਸਿਡ ਨਾਲ ਐਸੀਡਿਟੀ ਹੁੰਦੀ ਹੈ ਅਤੇ ਬੁਢਾਪਾ ਛੇਤੀ ਆਉਂਦਾ ਹੈ;

੬. ਪੇਪੀਨ ਪਾਚਨ ਕਿਰਿਆ ਵਿਚ ਵਿਗਾੜ ਪੈਦਾ ਕਰਦੀ ਹੈ।

੭. ਏਰੋਪੈਲਿਕ ਆਇਲ ਆਂਤੜੀਆਂ ਵਿਚ ਖ਼ੁਸ਼ਕੀ ਪੈਦਾ ਕਰਦਾ ਹੈ।

੮. ਸਾਇਨੋਜ਼ੇਨ ਲਕਵਾ, ਚੱਕਰ ਆਉਣੇ, ਉਨੀਂਦਰਾ ਆਦਿ ਰੋਗਾਂ ਨੂੰ ਜਨਮ ਦਿੰਦਾ ਹੈ।

੯. ਆਕਜ਼ੇਲਿਕ ਐਸਿਡ ਸਰੀਰ ਵਿਚੋਂ ਜਿੰਨਾ ਇਕ ਦਿਨ ਵਿਚ ਖ਼ਾਰਜ ਹੁੰਦਾ ਹੈ, ਉਸ ਤੋਂ ੪ ਗੁਣਾ ਵੱਧ ਚਾਹ ਦੀ ਇਕ ਪਿਆਲੀ ਨਾਲ ਸਰੀਰ ਵਿਚ ਪੈਦਾ ਹੁੰਦਾ ਹੈ।

੧੦. ਸਟ੍ਰਿਕਨਾਇਲ ਖ਼ੂਨ ਵਿਚ ਵਿਗਾੜ, ਵੀਰਯ-ਦੋਸ਼ ਅਤੇ ਨਿਪੁੰਸਕਤਾ ਪੈਦਾ ਕਰਦਾ ਹੈ।

ਸੰਸਾਰ ਭਰ ਦੇ ਪ੍ਰਸਿੱਧ ਡਾਕਟਰਾਂ ਨੇ ਖੋਜ ਪੂਰਨ ਤੱਤਾਂ ਨਾਲ ਚਾਹ ਨੂੰ ਇਕ ਭਿਆਨਕ ਜ਼ਹਿਰ ਮੰਨਿਆ ਹੈ, ਜਿਨ੍ਹਾਂ ਵਿਚੋਂ ਕੁਝ ਦੇ ਨਿਚੋੜ ਹੇਠ ਲਿਖੇ ਹਨ :—

ਚਾਹ ਪੀਣ ਵਾਲਿਆਂ ਨੂੰ ਸੁਪਨ-ਦੋਸ਼, ਵੀਰਯ-ਗਿਰਨਾ ਨਿਪੁੰਸਕਤਾ ਆਦਿ ਰੋਗ ਲੱਗ ਜਾਂਦੇ ਹਨ।

—ਡਾ. ਹੈਰੀ ਗਿਲਰ

ਚਾਹ ਨਾਲ ਬਲੱਡ ਪ੍ਰੈਸ਼ਰ ਵਧਦਾ ਹੈ।

—ਡਾ. ਮਾਰਿਸ਼ ਫ਼ਿਸ਼ਬੇਨ

ਚਾਹ ਨਾਲ ਬੁੱਧੀ ਦਾ ਨਾਸ ਹੁੰਦਾ ਹੈ।

—ਮਹਾਰਿਸ਼ੀ ਦਯਾਨੰਦ

ਚਾਹ ਪੀਂਦਿਆਂ ਹੀ ਚੁਸਤੀ ਮਹਿਸੂਸ ਹੁੰਦੀ ਹੈ, ਪਰ ਜੋ ਥਕਾਨ ਆਉਂਦੀ ਹੈ ਉਸ ਨਾਲ ਸਰੀਰ ਕਮਜ਼ੋਰ ਹੋ ਜਾਂਦਾ ਹੈ।

—ਡਾ. ਐਡਵਰਡ ਸਮਿਥ

(ਸਤਿਗੁਰੂ ਰਾਮ ਸਿੰਘ ਜੀ ਖਾਦੀ ਉਦਯੋਗ ਸਮਿਤੀ ਡੱਬਵਾਲੀ ਵਲੋਂ ਜਾਰੀ)

# ਮੇਲਾ ਹਰਿਬਲਭ ਵਿਚ ਸਤਿਗੁਰੂ ਜਗਜੀਤ ਸਿੰਘ ਜੀ

ਜਲੰਧਰ ਵਿਚ ਸ਼ਾਸਤ੍ਰੀ ਸੰਗੀਤ ਦਾ ੧੨੩ਵਾਂ ਸਾਲਾਨਾ ਆਯੋਜਨ ਮੇਲਾ ਹਰਿਬਲਭ' ਦੇਵੀ ਤਾਲਾਬ ਦੇ ਕੰਢੇ 'ਤੇ ਇਸ ਵਾਰ ੨੫-੨੬-੨੭ ਦਸੰਬਰ ੧੯੯੮ ਨੂੰ ਹੋਇਆ । ਅੰਤਲੇ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਮੇਲੇ ਵਿਚ ਦਰਸ਼ਨ ਦਿਤੇ । ਇਹਨਾਂ ਦਿਨਾਂ ਵਿਚ ਸਰਦੀ ਦਾ ਪ੍ਰਕੋਪ ਵੀ ਭਾਵੇਂ ਵਧ ਗਿਆ, ਪਰ ਸੰਗੀਤ ਪ੍ਰੇਮੀਆਂ ਦੇ ਜੋਸ਼ ਨੂੰ ਇਹ ਮੱਠਾ ਨਾ ਪਾ ਸਕਿਆ ।

੨੫ ਅਤੇ ੨੬ ਨੂੰ ਦਿਨ ਵੇਲੇ ਨੌਜਵਾਨ ਕਲਾਕਾਰਾਂ ਦੀ ਕਲਾ ਦੇ ਮੁਕਾਬਲੇ ਵੀ ਹੋਏ । ਲਗਾਤਾਰ ਵੱਖ ਵੱਖ ਭਾਗਾਂ ਵਿਚ ਜਿਵੇਂ ਗਾਇਣ, ਤਬਲਾ, ਸਿਤਾਰ, ਦਿਲਰੁਬਾ ਵਾਦਨ ਵਿਚ ਨੌਜੁਆਨ ਬੱਚੇ ਬੱਚੀਆਂ ਨੇ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ । ੨੫ ਦੀ ਰਾਤ ਅਤੇ ੨੬-੨੭ ਰਾਤ ਦਿਨ ਵੱਡੇ ਪੰਡਾਲ ਵਿਚ ਦੇਸ਼ ਦੇ ਪਰਸਿਧ ਸੰਗੀਤਕਾਰਾਂ ਨੇ ਰਾਗਦਾਰੀ ਦੀ ਕਲਾ ਨੂੰ ਗਾ ਕੇ ਅਤੇ ਸਾਜਾਂ ਨਾਲ ਪੇਸ਼ ਕੀਤਾ । ੨੫ ਦੇ ਪ੍ਰਗਰਾਮ ਵਿਚ ਪੰਡਿਤ ਦਇਆ ਸ਼ੰਕਰ ਦੀ ਪਾਰਟੀ ਦਾ ਸ਼ਹਿਨਾਈ ਵਾਦਨ, ਉਸਤਾਦ ਫ਼ਰੀਦੁਦੀਨ ਦਾ ਧਰੁਪਦ ਗਾਇਣ, ਸ੍ਰੀ ਸੁਖਵਿੰਦਰ ਸਿੰਘ ਪਿੰਕੀ—ਨਾਮਧਾਰੀ ਦਾ ਸੋਲੋ ਤਬਲਾ ਵਾਦਨ ਅਤੇ ਪੰਡਿਤ ਰਾਜਨ ਮਿਸ਼ਰਾ-ਸਾਜਨ ਮਿਸ਼ਰਾ ਦਾ ਯੁਗਲ ਗਾਇਨ ਮੁਖ ਆਕਰਸ਼ਨ ਸਨ । ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ ਵਾਦਨ ਬਹੁਤ ਜ਼ੋਰਦਾਰ ਹੋਇਆ । ਕੋਈ ਡੇਢ ਘੰਟੇ ਦੇ ਪ੍ਰੋਗਰਾਮ ਵਿਚ ਵੱਖ ਵੱਖ ਤਾਲਾਂ ਅਤੇ ਲੈਆਂ ਵਿਚ ਬਨਾਰਸ ਅਤੇ ਪੰਜਾਬ ਸ਼ੈਲੀ ਦੀ ਕਲਾ ਦਾ ਪ੍ਰਦਰਸ਼ਨ ਕੀਤਾ ਤਬਲਾ ਅਤੇ ਪਖਾਵਜ ਅੰਗ ਦੋਵੇਂ ਹੀ ਖੂਬਸੂਰਤੀ ਨਾਲ ਪੇਸ਼ ਕੀਤੇ । ਇਸ ਤੋਂ ਇਲਾਵਾ ਪੌਣੇ ਅੱਠ ਮਾਤਰਾ ਵਿਚ ਵੀ ਤਬਲਾ ਵਜਾਇਆ । ਤਬਲੇ ਨਾਲ ਨਗਮਾ ਸਦਾ ਬਹਾਰ ਕਲਾਕਾਰ ਬਲਵੰਤ ਸਿੰਘ ਨੇ ਦਿਤਾ ਅਤੇ ਪੌਣੀਆਂ ਮਾਤਰਾਵਾਂ ਵਿਚ ਗਾਇਣ ਨਾਲ ਵੀ ਸੰਗਤ ਕੀਤੀ । ਅਧੀ ਰਾਤ ਦੀ ਠੰਢ ਵਿਚ ਆਏ ਪਸੀਨੇ 'ਚੋਂ ਨਿਕਲਦੀ ਭਾਫ ਨਾਲ ਇਵੇਂ ਲਗ ਰਿਹਾ ਸੀ ਜਿਵੇਂ ਪਿੰਕੀ ਦੇ ਸਾਰੇ ਬਦਨ 'ਚੋਂ ਧੂੰਆਂ ਨਿਕਲ ਰਿਹਾ ਸੀ । ਸਰੋਤੇ ਸਾਹ ਰੋਕ ਕੇ ਤਬਲਾ ਸੁਣਦੇ ਅਤੇ ਸੰਮ ਤੇ ਆ ਕੇ ਵਾਹਵਾ ਵਾਹਵਾ ਪੁਕਾਰ ਉਠਦੇ ।

ਸ੍ਰੀ ਰਾਜਨ-ਸਾਜਨ ਮਿਸਰਾ ਦਾ ਤਾਂ ਜੁਆਬ ਹੀ ਨਹੀਂ । ਉਹਨਾ ਰਾਗ ਦਰਬਾਰੀ ਨੂੰ ਗੰਭੀਰਤਾ ਨਾਲ ਪੇਸ਼ ਕਰਕੇ ਗਾਇਣ ਕਲਾ ਉਤੇ ਆਪਣੀ ਸਰਦਾਰੀ ਅਤੇ ਅਧਿਕਾਰ ਦਾ ਮੁੜ ਪ੍ਰਮਾਣ ਪੇਸ਼ ਕੀਤਾ । ਸਤਿਗੁਰੂ ਜਗਜੀਤ ਸਿੰਘ ਜੀ ਤੋਂ ਪ੍ਰਾਪਤ ਰਾਗ ਮਾਲਕੌਂਸ ਵਿਚ ਇਕ ਪੁਰਾਣੀ ਬੰਦਸ਼ ਉਹਨਾਂ ਗਾ ਕੇ ਆਪ ਵੀ ਕਲਾ ਪ੍ਰਬੀਨਤਾ ਤੇ ਉਹਨਾਂ ਦੋਹਰ ਪਾ ਦਿਤੀ । ਸਵੇਰੇ ੪ ਵਜੇ ਤਕ ਚਲਦੇ ਗਾਇਣ ਵਿਚ ਉਹਨਾਂ ਭਜਨ ਗਾ ਕੇ ਸਰੋਤਿਆਂ ਦੇ ਮਨ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ । ਅੱਜ ਦੇ ਸਮਾਗਮ ਵਿਚ ਪੰਜਾਬ ਦੇ ਮੁਖ ਮੰਤਰੀ ਸ. ਪਰਕਾਸ਼ ਸਿੰਘ ਬਾਦਲ ਵੀ ਆਏ ।

੨੬ ਦਸੰਬਰ ਦਿਨ ਵੇਲੇ ਕੁਮਾਰੀ ਜਿਓਤੀ ਮਿਟੂ ਦਾ ਸਿਤਾਰ ਵਾਦਨ, ਭੋਲਾ ਨਾਥ ਮਿਸ਼ਰਾ ਦਾ ਗਾਇਣ, ਪੰਡਿਤ ਪਰਦੀਪ ਕੁਮਾਰ ਬਰੱਟ ਦਾ ਸਰੋਦ ਅਤੇ ਸ੍ਰੀ ਪ੍ਰਭਾਕਰ ਕਰੇਕਰ ਦਾ ਗਾਇਣ ਸੀ ਅਤੇ ਰਾਤ ਨੂੰ ਪੰਡਿਤ ਦੇਬੂ ਚੌਧਰੀ ਅਤੇ ਉਹਨਾਂ ਦੇ ਸਪੁੱਤਰ ਪ੍ਰਤੀਕ ਚੌਧਰੀ ਦੀ ਸਿਤਾਰ ਉਤੇ ਯੁਗਲਬੰਦੀ ਸੀ ਤਬਲੇ ਤੇ ਸੰਗਤ ਸੁਖਵਿੰਦਰ ਸਿੰਘ ਪਿੰਕੀ ਦੀ ਸੀ ਖੂਬ ਠੱਠ ਬੱਝਿਆ । ਕੇਂਦਰੀ ਮੰਤਰੀ ਮਦਨ ਲਾਲ ਖੁਰਾਣਾ ਵੀ ਹਾਜ਼ਰ ਸਨ । ਸਿਤਾਰ ਅਤੇ ਤਬਲੇ ਦੀ ਭਿੜੰਤ ਨੇ ਲੋਕਾਂ ਦਾ ਰਜਵਾਂ ਮਨੋਰੰਜਨ ਕੀਤਾ । ਉਪਿੰਦਰ ਭੱਟ ਦਾ ਗਾਇਣ ਅਤੇ ਮਸ਼ਹੂਰ ਕਲਾਕਾਰ ਪੰਡਿਤ ਭਜਨ ਸੋਪੋਰੀ ਦਾ ਸੰਤੂਰ ਵਾਦਨ ਵੀ ਲੋਕ ਮਨਾਂ ਤੇ ਡੂੰਘੀ ਛਾਪ ਛੱਡ ਗਿਆ ।

ਅੰਤਲੇ ਦਿਨ ਸ੍ਰੀ ਬੀ.ਐਸ. ਨਾਰੰਗ ਦਾ ਗਾਇਣ, ਉਸਤਾਦ ਅਲਾਉਦੀਨ ਖਾਂ ਦਾ ਇਸਰਾਜ ਵਾਦਨ, ਪੰਡਿਤ ਐਲ.ਕੇ. ਪੰਡਿਤ ਦਾ ਗਾਇਣ, ਕੁਮਾਰੀ ਜੋਇਆ ਵਿਸਵਾਸ ਦੀ ਸਿਤਾਰ, ਸ੍ਰੀਮਤੀ ਅਸ਼ਨਵੀ ਭਿਡੇ ਜੀ ਦਾ ਗਾਇਣ, ਪੰਡਿਤ ਹਰੀ ਪ੍ਰਸਾਦ ਚੌਰਸੀਆ ਦਾ ਬੰਸਰੀ ਵਾਦਨ, ਅਤੇ ਪੰਡਿਤ ਜਸ ਰਾਜ ਜੀ ਦੇ ਸ਼ਾਗਿਰਦ ਸ੍ਰੀ ਸੰਜੀਵ ਅਭਿਅੰਕਰ ਦਾ ਗਾਣਾ ਸੀ । ਵੱਖ ਵੱਖ ਕਲਾਕਾਰਾਂ ਨਾਲ ਸੰਗਤ ਪ੍ਰਸਿਧ ਹਾਰਮੋਨੀਅਮ ਵਾਦਕ ਮਹਿਮੂਦ ਧੌਲਪੁਰੀ, ਤਬਲਾ ਕਲਾਕਾਰ ਸ੍ਰੀ ਕਾਲੇ ਰਾਮ, ਪਵਨ ਕੁਮਾਰ ਅਤੇ ਪੰਡਿਤ ਰਮਾ ਕਾਂਤ ਨੇ ਕਰਕੇ ਪਰਸੰਸਾ ਪ੍ਰਾਪਤ ਕੀਤੀ । ਸਾਰਾ ਪ੍ਰੋਗਰਾਮ ਪ੍ਰਭਾਵਸ਼ਾਲੀ ਸੀ । ਸ੍ਰੀ ਚੌਰਸੀਆ ਦੀ

ਬੰਸਰੀ ਨਾਲ ਤਬਲਾ ਸੰਗਤ ਸੁਖਵਿੰਦਰ ਸਿੰਘ ਪਿੰਕੀ ਦੀ ਸੀ। ਅਤੇ ਅੱਧੀ ਰਾਤ ਤੋਂ ਅਗਲ ਦਿਨ ਅੰਮ੍ਰਿਤ ਵੇਲੇ ਤਕ ਇਹ ਪ੍ਰੋਗਰਾਮ ਚਲਿਆ।

ਅੰਤਲੇ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਨਾਲ ਮੇਲੇ ਵਿਚ ਇਕ ਹੋਰ ਹੀ ਰੰਗ ਅਤੇ ਉਤਸ਼ਾਹ ਭਰੇ ਮਾਹੌਲ ਵਿਚ ਸਾਰਾ ਪੰਡਾਲ ਲਬਾਲਬ ਭਰਿਆ ਗਿਆ। ਸਤਿਗੁਰੂ ਜੀ ਦਾ ਸੁਆਗਤ ਸਭਾ ਦੇ ਪ੍ਰਧਾਨ ਸ੍ਰੀ ਵਿਜੈ ਚੋਪੜਾ ਜੀ (ਪ੍ਰਧਾਨ ਸੰਪਾਦਕ ਹਿੰਦ ਸਮਾਚਾਰ-ਜੱਗਬਾਣੀ-ਪੰਜਾਬ ਕੇਸਰੀ), ਸ੍ਰੀ ਅਲੋਕ ਸੋਂਧੀ ਪ੍ਰਬੰਧਕੀ ਸਕੱਤਰ, ਸ੍ਰੀ ਸੁਰਿੰਦਰ ਸਠ ਉਪ ਪ੍ਰਧਾਨ, ਸ੍ਰੀ ਰਾਕੇਸ਼ ਦਾਦਾ ਖਜ਼ਾਨਚੀ, ਸ੍ਰੀ ਅਰਵਿੰਦ ਦਾਦਾ, ਸ. ਐਸ. ਐਸ ਅਜੀਮਲ ਸਾਹਿਬ ਡਾਇਰੈਕਟਰ ਹਰਬਲਭ ਮੇਲਾ, ਸ੍ਰੀ ਜੁਗਿੰਦਰ ਬਾਵਰਾ, ਜਗਦੀਸ਼ ਸਿੰਘ ਵਰਿਆਮ ਮੈਂਬਰ ਕਾਰਜਕਾਰਨੀ ਅਤੇ ਹੋਰ ਮੈਂਬਰਾਂ ਨੇ ਕੀਤਾ। ਸਤਿਗੁਰੂ ਜੀ ਨੂੰ ਫੁੱਲ ਮਾਲਾਵਾਂ, ਸ਼ਾਲਾ ਅਤੇ ਮਮੈਂਟ ਭੇਟ ਕਰ ਕਰ ਕ ਅਭਿਨਦਨ ਕੀਤਾ ਗਿਆ। ਸਤਿਗੁਰੂ ਜੀ ਦੁਆਰਾ ਸੰਗੀਤ ਲ ਪ੍ਰਤਿ ਤੇ ਨਾਮਧਾਰੀ ਜੀਵਨ ਜਾਚ ਬ ਰ ਪ੍ਰਵਚਨਾਂ ਨ ਸਭ ਸੰਗਤ ਦਾ ਮਨ ਮੋਹ ਲਿਆ। ਇਸ ਸਮੇ ਸ੍ਰੀ ਸੁਰਿੰਦਰ ਸੇਠ ਹੋਰਾਂ ਸਤਿਗੁਰੂ ਜੀ ਦ ਅਭਿਨੰਦਨ ਵਿਚ ਭਾਵ-ਭਿੰਨੇ ਸ਼ਬਦਾ ਵਿਚ ਸੁਆਗਤ ਕੀਤਾ ਸਤਿਗੁਰਾ ਦਾ ਸੰਗੀਤ ਕਲਾ ਲਈ ਯਗਦਾਨ ਅਤ ਆਜ਼ਾਦੀ ਸੰਗਰਾਮ ਲਈ ਨਾਮਧਾਰੀਆ ਦੇ ਯੋਗਦਾਨ ਦਾ ਉਲੇਖ ਕੀਤਾ। ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਇਸ ਸਾਲ ਦੇ ਇਨਾਮ ਜੇਤੂ ਯੁਵਕਾਂ ਨੂੰ ਪੁਰਸਕਾਰ ਵੀ ਦਿਤੇ ਗਏ।

ਹਰਿਬਲਭ ਤ ਡਾ. ਜੁਗਿੰਦਰ ਬਾਵਰਾ ਦੀ ਰਬਿਲਭ ਤੇ ਲਿਖੀ ਹਿੰਦੀ ਪੁਸਤਕ 'ਹਰਿਬਲਭ ਦਰਸ਼ਨ' ਰੀਲੀਜ਼ ਕੀਤੀ ਗਈ। ਇਸ ਦੀਆਂ ਪ੍ਰਤੀਆਂ ਸਤਿਗੁਰੂ ਜੀ ਨੂੰ ਭੇਟ ਕੀਤੀਆਂ ਗਈਆਂ।

## ਜਲੰਧਰ ਛਾਉਣੀ ਵਿਚ ਨਗਰ ਕੀਰਤਨ

ਜਲੰਧਰ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸੰਬੰਧੀ ਮਿਤੀ ੨-੧-੯੯ ਦਿਨ ਐਤਵਾਰ ਨੂੰ ਜਲੰਧਰ ਛਾਉਣੀ ਵਿਖੇ ਨਗਰ ਕੀਰਤਨ ਕਢਿਆ ਗਿਆ, ਇਸ ਵਿਚ ਜਲੰਧਰ ਸ਼ਹਿਰ ਦੀ ਨਾਮਧਾਰੀ ਸਾਧ ਸੰਗਤ ਨੇ ਵਧ ਚੜ੍ਹ ਕੇ ਭਾਰੀ ਉਤਸ਼ਾਹ ਨਾਲ ਹਿੱਸਾ ਲਿਆ। ਜਥੇਦਾਰ ਹਜਾਰਾ ਸਿੰਘ, ਜਥੇਦਾਰ ਅਵਤਾਰ ਸਿੰਘ, ਸੰਤ ਸੌਦਾਗਰ ਸਿੰਘ ਜੀ ਅਤੇ ਸੰਤ ਚੰਨਣ ਸਿੰਘ ਗਦਾਈ ਪੁਰ, ਹੋਰ ਸਤਿਕਾਰ ਯੋਗ ਸ਼ਖਸੀਅਤਾਂ ਨੇ ਹੱਲੇ ਦੇ ਦੀਵਾਨ ਲਗਾਏ ਅਤੇ ਅਨੇਕਾਂ ਪ੍ਰਸੰਗ ਸੁਣਾ ਕੇ ਗੁਰੂ ਜੱਸ ਕੀਤਾ। ਉਥੋਂ ਦੀ ਸਾਧ ਸੰਗਤ ਨੇ ਨਾਮਧਾਰੀ ਜਥੇਦਾਰਾਂ ਵਲੋਂ ਹੱਲੇ ਦੇ ਦੀਵਾਨਾਂ ਰਾਹੀਂ ਕੀਤਾ ਗੁਰੂ ਜੱਸ ਬਹੁਤ ਸਰਾਹਿਆ। ਇਸ ਪ੍ਰੋਗਰਾਮ ਵਿਚ ਬਾਰਾਂ ਸਾਲ ਦੇ ਨਾਮਧਾਰੀ ਬੱਚੇ ਮੋਹਨ ਸਿੰਘ ਪੁੱਤਰ ਸ. ਸੇਵਾ ਸਿੰਘ ਨੇ ਹੱਲੇ ਦੇ ਦੀਵਾਨ ਵਿਚ ਬਹੁਤ ਹੀ ਸੁਚੱਜੇ ਤਰੀਕੇ ਨਾਲ ਖੜਤਾਲਾਂ ਵਜਾ ਕੇ ਦੂਰੋਂ ਨੇੜਿਓਂ ਆਈ ਸਾਧ ਸੰਗਤ ਦਾ ਮਨ ਮੋਹ ਲਿਆ। ਨਾਮਧਾਰੀ ਵਿਦਿਅਕ ਜੱਥਾ ਜਲੰਧਰ ਸ਼ਹਿਰ ਨੇ ਭਾਰੀ ਤਾਦਾਦ ਵਿਚ ਇਸ ਨਗਰ ਕੀਰਤਨ ਵਿਚ ਹਿੱਸਾ ਲਿਆ ਜਿਸ ਦੇ ਧੰਨਵਾਦ ਵਜੋਂ ਗੁਰਦੁਆਰਾ ਸਿੰਘ ਸਭਾ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਢੱਡਾ ਨੇ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਸੁਰਜੀਤ ਸਿੰਘ ਜੀ ਨੂੰ ਸਰੋਪਾ ਦੇ ਕੇ ਆਈ ਸਾਧ ਸੰਗਤ ਦਾ ਮਾਨ ਵਧਾਇਆ ਅਤੇ ਤਹਿ ਦਿਲੋਂ ਸੇਵਾ ਕੀਤੀ।

੫ ਜਨਵਰੀ ਨੂੰ ਨਾਮਧਾਰੀ ਧਰਮਸਾਲਾ ਬਸਤੀ ਭੂਰੇ ਖਾ ਜਲੰਧਰ ਵਚ ਗੁਰਪੁਰਬ ਦੀਵਾਨ ਸਜਿਆ। ਸੰਤ ਅਜੈਬ ਸਿੰਘ ਵੀਰੋਕੇ, ਜਥੇਦਾਰ ਹਜ਼ਾਰਾ ਸਿੰਘ, ਜਥਦਾਰ ਅਵਤਾਰ ਸਿੰਘ, ਸੰਤ ਬਲਬੀਰ ਸਿੰਘ, ਸੰਤ ਚੰਨਣ ਸਿੰਘ ਜੀ ਨੇ ਕੀਰਤਨ ਕੀਤਾ। ਸੰਤ ਜਗਦੀਸ਼ ਸਿੰਘ ਵਰਿਆਮ ਨੇ ਵਖਿਆਨ ਦੁਆਰਾ ਗੁਰੂ ਇਤਿਹਾਸ ਤੇ ਰੌਸ਼ਨੀ ਪਾਈ।

– ਸੁਰਿੰਦਰ ਸਿਘ ਛਿੰਦਾ

## ਜਸਵਿੰਦਰ ਸਿੰਘ 'ਹਿਸਟਰੀਅਨ' ੩੦੦ ਸਾਲਾ ਖਾਲਸਾ ਸਾਜਣਾ ਪ੍ਰੋਗਰਾਮ ਦੇ ਯੂ. ਪੀ. ਦੇ ਕਨਵੀਨਰ

ਖਾਲਸੇ ਦੇ ਆਉਂਦੇ ੩੦੦-ਸਾਲਾ ਸਥਾਪਨਾ ਦਿਵਸ ਦੀਆਂ ਤਿਆਰੀਆਂ ਕਰਨ ਲਈ ੬੩ ਮੈਂਬਰੀ ਕਮੇਟੀ ਬਣਾਈ ਹੈ। ਇਸ ਵਿਚ ਉੱਤਰ ਪ੍ਰਦੇਸ਼ ਦੀਆਂ ਮੁਖ ਸਿੰਘ ਸਭਾਵਾਂ ਦੇ ਪ੍ਰਧਾਨ ਵੀ ਮੈਂਬਰਾਂ ਵਜੋਂ ਲਏ ਗਏ ਹਨ। ਜਸਵਿੰਦਰ ਸਿੰਘ ਇਸ ਕਮੇਟੀ ਦੇ ਕਨਵੀਨਰ ਬਣਾਏ ਗਏ ਹਨ, ਜੋ ਸਭਨਾਂ ਨਾਲ ਮਿਲਕੇ ਮੀਟਿੰਗਾਂ ਕਰ ਰਹੇ ਹਨ ਅਤੇ ਲੋੜੀਂਦੀਆਂ ਤਿਆਰੀਆਂ ਦੀ ਦੇਖ-ਰੇਖ ਕਰ ਰਹੇ ਹਨ।

(ਸ)

## 'ਫਲਾਇੰਗ ਸਿੱਖ' ਅਜੈਪਾਲ ਸਿੰਘ ਵਰਿਆਹ

ਮਹਾਰਾਸ਼ਟਰ ਅਮੈਚਿਓਰ ਜਿਮਨਾਸਟਿਕ ਐਸੋਸੀਏਸ਼ਨ ਵਲੋਂ ਅਕਤੂਬਰ ੧੯੯੮ ਵਿਚ ਅੰਧੇਰੀ ਸਪੋਰਟਸ ਕੰਪਲੈਕਸ ਮੁੰਬਈ ਵਿਚ ਕਰਵਾਏ ਗਏ ਜਿਮਨਾਸਟਿਕ ਮੁਕਾਬਲਿਆਂ ਵਿਚ, ਸਪੋਰਟਸ ਅਥਾਰਟੀ ਆਫ ਇੰਡੀਆ ਪੂਨੇ ਦੇ ਅਜੈਪਾਲ ਸਿੰਘ ਵਰਿਆਹ ਨੇ ੧੭ ਸਾਲ ਤੋਂ ਹੇਠਲੇ ਗਰੁਪ ਦੇ ਬਹੁਮੁਖੀ ਮੁਕਾਬਲਿਆ ਵਿਚ ਪ੍ਰਥਮ ਅਸਥਾਨ ਪ੍ਰਾਪਤ ਕਰਨ ਦਾ ਗੌਰਵ ਹਾਸਲ ਕੀਤਾ। ਮੁੰਬਈ ਐਕਸਪ੍ਰੈਸ ਨੀਊਜ਼ ਲਾਈਨ ਅਖਬਾਰ ਨੇ ਆਪਣੇ ੩੦-੧੦-੯੮ ਦੇ ਅੰਕ ਵਿਚ ਅਜੈਪਾਲ ਨੂੰ 'ਫਲਾਇੰਗ ਸਿੱਖ' ਦੀ ਉਪਾਧੀ ਨਾਲ ਸ਼ਿੰਗਾਰਿਆ।

ਅਜੈਪਾਲ ਸਿੰਘ ਜੰਮੂ ਨਿਵਾਸੀ ਸੰਤ ਕਰਤਾਰ ਸਿੰਘ ਮੁਹਾਰਾਂ ਵਾਲੇ ਦਾ ਪੋਤਰਾ ਤੇ ਸੰਤ ਨਿਰਮਲ ਸਿੰਘ ਵਰਿਆਹ ਦਾ ਹੋਣਹਾਰ ਸਪੁੱਤਰ ਹੈ। ਇਸ ਨਾਮਧਾਰੀ ਪਰਿਵਾਰ 'ਤੇ ਸਤਿਗੁਰੂ ਜਗਜੀਤ ਸਿੰਘ ਸਚੇ ਪਾਤਸ਼ਾਹ ਦੀ ਅਪਾਰ ਕ੍ਰਿਪਾ ਦ੍ਰਿਸ਼ਟੀ ਹੈ। ਅਜੈਪਾਲ ਸਿੰਘ ਨੂੰ ਬੜੀ ਛੋਟੀ ਉਮਰ ਤੋਂ ਹੀ ਜਿਮਨਾਸਟਿਕ ਦਾ ਬਹੁਤ ਸ਼ੌਕ ਸੀ। ਮਾਤਰ ੭ ਸਾਲ ਦੀ ਉਮਰ ਵਿਚ ਹੀ ਉਸ ਨੇ ਮੌਲਾਨਾ ਆਜ਼ਾਦ ਸਟੇਡੀਅਮ ਜੰਮੂ ਵਿਚ ਜਾਣਾ ਸ਼ੁਰੂ ਕਰ ਦਿਤਾ ਸੀ, ਅਤੇ ਜਿਸ ਉਮਰ ਵਿਚ ਆਮ ਮੁੰਡੇ ਗੁਡੀਆਂ ਪਤੰਗਾਂ ਉਡਾਉਂਦੇ ਫਿਰਦੇ ਹਨ, ਅਜੈਪਾਲ ਸਟੇਡੀਅਮ ਵਿਚ ਜਿਮਨਾਸਟਿਕ ਦੀ ਟ੍ਰੇਨਿੰਗ ਲਿਆ ਕਰਦਾ ਸੀ। ਬੱਚੇ ਦਾ ਸ਼ੌਕ ਅਤੇ ਪ੍ਰਤਿਭਾ ਦੇਖ ਕੇ ਸਾਰੇ ਪਰਵਾਰ ਨੇ ਇਸ ਦੀ ਹਰ ਤਰ੍ਹਾਂ ਨਾਲ ਹੌਸਲਾ ਅਫਜ਼ਾਈ ਕੀਤੀ ਤੇ ਇਸ ਨੂੰ ਹਰ ਤਰ੍ਹਾਂ ਦਾ ਸਹਿਯੋਗ ਦਿਤਾ। ੧੯੯੨ ਵਿਚ ਬਵਾਇਜ਼ ਸਪੋਰਟਸ ਕੰਪਨੀ (ਆਰਮੀ) ਨੇ ਜੰਮੂ ਵਿਚ ਇਸ ਦੀ ਚੋਣ ਕੀਤੀ ਅਤੇ ਅਗੋਂ ਟ੍ਰੇਨਿੰਗ ਵਾਸਤੇ ਸਪਾਟੂ (ਹਿਮਾਚਲ) ਭੇਜ ਦਿੱਤਾ। ਜਿਥੇ ਇਸ ਨੇ ਚਾਰ ਸਾਲ ਟ੍ਰੇਨਿੰਗ ਲਈ। ਫਿਰ ਇਸਨੂੰ ਸਪੋਰਟਸ ਅਥਾਰਟੀ ਆਫ਼ ਇੰਡੀਆ ਨੇ ਪੂਨੇ ਵਿਚ ਦਾਖਲਾ ਦਿਤਾ। ਇਸ ਦੀ ਟ੍ਰੇਨਿੰਗ ਦੇ ਨਾਲ ਨਾਲ ਪੜ੍ਹਾਈ ਵੀ ਚਾਲੂ ਰਹੀ। ਹੁਣ ਅਜੈਪਾਲ ਗਿਆਰਵੀਂ ਵਿਚ ਪੜ੍ਹਦਾ ਹੈ। ਮਹਾਰਾਸ਼ਟਰ ਸਟੇਟ ਦੇ ਅੰਤਰ ਰਾਜੀ ਮੁਕਾਬਲਿਆਂ ਵਿਚ ਅਜੈਪਾਲ ਵਰਿਆਹ ਹੁਣ ਤਕ ਚਾਰ ਸੋਨੇ ਦੇ ਅਤੇ ਦੋ ਚਾਂਦੀ ਪਦਕ ਪ੍ਰਾਪਤ ਕਰ ਚੁੱਕਾ ਹੈ। ਸਤਿਗੁਰੂ ਸਚੇ ਪਾਤਸ਼ਾਹ ਸਦਾ ਆਪਣੀ ਕ੍ਰਿਪਾ ਦ੍ਰਿਸ਼ਟੀ ਇਸ ਬੱਚੇ ਤੇ 'ਇਸੇ ਤਰ੍ਹਾਂ ਬਣਾਈ ਰਖਣ ਅਤੇ ਇਹ ਬੱਚਾ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਮੁਕਾਬਲਿਆਂ ਤਕ ਪਹੁੰਚੇ ਅਤੇ ਸਫਲਤਾ ਦੀਆਂ ਸਿਖਰਾਂ ਛੋਹੇ।

—ਅਮਰ ਸਿੰਘ 'ਕੂਕਾ' ਜੰਮੂ

## ਸੰਤ ਨੱਥਾ ਸਿੰਘ ਦਾ ਯਾਦ ਮੇਲਾ

ਜਲੰਧਰ—੧੩ ਦਸੰਬਰ ੧੯੯੮ ਨੂੰ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਵਿਚ ਸੰਤ ਨੱਥਾ ਸਿੰਘ ਦਾ ਯਾਦ ਮੇਲਾ (ਬਰਸੀ) ਮਨਾਇਆ ਗਿਆ। ਅੰਮ੍ਰਿਤ ਵੇਲੇ ਤੋਂ ਸੰਤ ਬਲਬੀਰ ਸਿੰਘ-ਚੰਨਣ ਸਿੰਘ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਤਬਲੇ ਤੇ ਸੰਤ ਸੁਖਦੇਵ ਸਿੰਘ ਨੇ ਉਨ੍ਹਾਂ ਦਾ ਸਾਥ ਦਿਤਾ।

ਜਥੇਦਾਰ ਹਜ਼ਾਰਾ ਸਿੰਘ ਨੇ ਕਿਹਾ ਕਿ ਸੰਤ ਨੱਥਾ ਸਿੰਘ ਨੇ ਜਲੰਧਰ ਦੀ ਸੰਗਤ ਨੂੰ ਪ੍ਰੇਰਨਾ ਨਾਲ ਇਕੱਠਾ ਕੀਤਾ ਤੇ ਹਰ ਥਾਂ ਸੇਵਾ-ਭਾਵਨਾ ਨਾਲ ਦੀਵਾਨ ਲਾਉਣ ਜਾਂਦੇ ਰਹੇ ਸਨ। ਜਥੇਦਾਰ ਅਵਤਾਰ ਸਿੰਘ ਨੇ ਮਨੁੱਖੀ ਜੀਵਨ ਨੂੰ ਪਾਣੀ ਦੇ ਬੁਲਬੁਲੇ ਵਾਂਗ ਛਿਣ ਭੰਗਰ ਦਸਿਆ ਤੇ ਸੰਤਾਂ ਨਾਲ ਰਾਵਲਪਿੰਡੀ ਦੀਆਂ ਯਾਦਾਂ ਸਾਂਝੀਆਂ ਕੀਤੀਆਂ।

ਜਥੇਦਾਰ ਅਜੈਬ ਸਿੰਘ ਨੇ ਆਪਣੇ ਪ੍ਰਭਾਵਸ਼ਾਲੀ ਦੀਵਾਨ ਵਿਚ 'ਨਰਾਇਣ ਸੁਧ ਲੇਹੁ ਪ੍ਰਾਣੀ' ਦੀ ਵਿਆਖਿਆ ਕਰਦਿਆਂ ਨਾਮ ਜਪਣ ਦੀ ਪ੍ਰੇਰਨਾ ਦਿਤੀ। ਸੂਬਾ ਜੋਗਿੰਦਰ ਸਿੰਘ ਨੇ ਉਹਨਾਂ ਨੂੰ 'ਬੁੱਢਾ ਜਰਨੈਲ' ਕਹਿਕੇ ਵਡਿਆਇਆ, ਜੋ ਨੌਜਵਾਨਾਂ ਲਈ ਪ੍ਰੇਰਨਾ-ਸਰੋਤ ਰਹੇ।

ਪਰਉਪਕਾਰੀ ਸੰਤ, ਜਥੇਦਾਰ, ਕਿਰਤੀ ਤੇ ਮਿਲਣਸਾਰ ਸਤਿਗੁਰੂ ਦੇ ਸੇਵਕ ਸੰਤ ਨੱਥਾ ਸਿੰਘ ਦੀ ਯਾਦ ਵਿਚ ਪਾਠ ਦਾ ਭੋਗ ਪਾਇਆ ਗਿਆ। ਇਹ ਮੇਲਾ ਸੰਤ ਜੀ ਦੇ ਲੜਕਿਆਂ ਸੰਤ ਜਗਦੀਸ਼ ਸਿੰਘ ਵਰਿਆਮ ਤੇ ਸੰਤ ਨਰਾਇਣ ਸਿੰਘ ਵਲੋਂ ਕੀਤਾ ਗਿਆ। —ਤ.ਸ.ਅ.

## ਸੱਗੂ ਪਰਿਵਾਰ ਨੂੰ ਖ਼ੁਸ਼ੀਆਂ

ਸੱਗੂ ਆਇਰਨ ਇੰਡਸਟਰੀਜ਼ ਪੁਰਾਣੀ ਰੇਲਵੇ ਰੋਡ, ਜਲੰਧਰ ਵਾਲੇ, ਵਰਿਆਮ ਦੇ ਪਰਮ-ਸਨੇਹੀ ਸ. ਪੂਰਨ ਸਿੰਘ ਸੱਗੂ ਹੋਰਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਕਿਰਪਾ ਸਹਿਤ ਪੋਤਰੇ ਦੀ ਦਾਤ ਪ੍ਰਾਪਤ ਹੋਈ ਹੈ। ਆਪ ਜੀ ਦੇ ਸਪੁੱਤਰ ਸ. ਨਰਿੰਦਰ ਸਿੰਘ ਸੱਗੂ ਦੇ ਘਰ ਮਿਤੀ ੨੪ ਦਸੰਬਰ ੧੯੯੮ ਨੂੰ ਸਪੁੱਤਰ ਰਤਨ ਨੇ ਜਨਮ ਲਿਆ ਹੈ। ਸੱਗੂ ਪਰਿਵਾਰ ਨੇ ਇਸ ਖ਼ੁਸ਼ੀ ਵਿਚ ਮਾਸਕ ਵਰਿਆਮ ਨੂੰ ੧੫੧/-ਰੁਪਏ ਸਹਾਇਤਾ ਭੇਜੀ ਹੈ। ਵਧਾਈਆਂ!

# ਪ੍ਰਤੀਕਰਮ

ਐਤਕੀ ਤੁਸੀਂ ਕਮਾਲ ਕਰ ਦਿਤੀ ਹੈ, ਕੀਨੀਆ ਦੇ ਦੌਰੇ ਦੀ ਰੀਪੋਰਟ ਅਤੇ ਫੋਟੋਆਂ ਨਾਲ ਬੜੀ ਸਜ ਧਜ ਨਾਲ ਪਾਠਕਾਂ ਨੂੰ ਭੇਟ ਕੀਤਾ ਹੈ ਅਤੇ ਜੋ ਲੜੀ ਚਲ ਰਹੀ ਹੈ, ਬੜਾ ਅਨੰਦ ਆ ਰਿਹਾ ਹੈ —ਪਤਾ ਨਹੀਂ ਇਸ ਕਰਕੇ ਉਹ ਸਾਰੀਆਂ ਥਾਵਾਂ ੨੫-੩੦ ਸਾਲ ਪਹਿਲਾਂ ਵੇਖੀਆਂ ਹੋਈਆਂ ਸਨ। ਕੁਝ ਵੀ ਹੋਵੇ ਅਫਰੀਕਾ ਆਦਿ ਵੀ ਵੇਖੇ ਹੋਏ ਹਨ ਜੋ ਸੰਧੂ ਜੀ ਲਿਖ ਰਹੇ ਹਨ ਉਹ ਇਕ ਵਖਰਾ ਹੀ ਅਨੰਦ ਪ੍ਰਾਪਤ ਹੋ ਰਿਹਾ ਹੈ, ਭਾਵੇਂ ਇਸ ਅੰਕ ਵਿਚ ਉਹਨਾਂ ਦੀ ਲੜੀ ਨਹੀਂ ਛਪੀ ਉਹਨਾਂ ਦੀ ਥਾਂ ਤੁਸੀਂ ਈਸਟ ਅਫਰੀਕਾ ਦੀ ਯਾਤਰਾ ਨਾਲ ਸੰਤੁਸ਼ਟ ਕਰ ਦਿਤਾ ਹੈ। ਮੈਨੂੰ ਸਮਝ ਨਹੀਂ ਆ ਰਹੀ ਹੈ ਕਿ ਤੁਸੀਂ ਇੰਗਲੈਂਡ ਫੇਰੀ ਨੂੰ ਹਾਲੇ ਤਕ ਸ਼ੁਰੂ ਕਿਉਂ ਨਹੀਂ ਕੀਤਾ ਹੈ। ਮੈਂ ਆਪ ਜੀ ਨੂੰ ਮੰਦਰ ਦੀਆਂ ਫੋਟੋਜ਼ ਭੇਜੀਆਂ ਸਨ ਬਹੁਤ ਵਧੀਆ ਸਨ। ਪੂਰੇ ਸਾਲ ਵਿਚ ਸਾਰੇ ਅੰਕ ਪ੍ਰਾਪਤ ਹੋਏ ਹਨ, ਧੰਨਵਾਦ। ਮੇਰੇ ਮਨ ਵਿਚ ਥੋੜਾ ਰਸ ਹੈ, ਤੁਹਾਨੂੰ ਮੇਰੇ ਬੀਮਾਰ ਹੋਣ ਬਾਰੇ ਕੀਨੀਆ ਨਰੋਬੀ ਪਤਾ ਲਗ ਗਿਆ ਸੀ। ਮੈਂ ਹਾਲੇ ਵੀ ਪੂਰਾ ਠੀਕ ਨਹੀਂ ਹੋਇਆ ਹਾਂ ਘਰ ਵਿਚ ਹੀ ੪-੫ ਮਹੀਨੇ ਹੋ ਗਏ ਹਨ। ਬਾਹਰ ਫਿਰ ਤੁਰ ਨਹੀਂ ਸਕਦਾ ਹਾਂ। ਤੁਸੀਂ ਵਰਿਆਮ ਵਿਚ ਲਾਈ ਅਗਲੇ ਸਾਲ ਦੇ ਚੰਦੇ ਦੀ ਚਿੱਠੀ ਵਿਚ ਦੋ ਅਖਰ ਲਿਖ ਸਕਦੇ ਸੀ, ਮਿੱਤਰ ਕਰਕੇ ਗਿਲਾ ਕੀਤਾ ਹੈ ਉਂਝ ਤੁਸੀਂ ਅਪਣੀ ਮਰਜ਼ੀ ਦੇ ਮਾਲਕ ਹੋ।

ਨਵਾਂ ਸਾਲ ੧੯੯੯ ਆ ਰਿਹਾ ਹੈ ਆਪ ਨੂੰ ਨਵ-ਵਰਸ਼ ਮੁਬਾਰਕ ਹੋਵੇ ਅਤੇ ਸਾਰੀ ਦੁਨੀਆਂ ਵਿਚ ਸ਼ਾਂਤੀ ਹੋਵੇ ਕਿਉਂਕਿ ਇਸ ਵੇਲੇ ਦੁਨੀਆਂ ਵਿਚ ਅੱਗ ਲਗੀ ਹੋਈ ਹੈ ਇਸ ਨੂੰ ਬੁਝਾਣ ਦਾ ਕੋਈ ਯਤਨ ਨਹੀਂ ਕਰ ਰਿਹਾ ਹੈ। ਸਿਰਫ ਏਨਾ ਹੀ ਹੈ ਇਕ ਦੂਜੇ ਵੱਲ ਧੱਕ ਰਹੇ ਹਨ ਅਪਣੇ ਬਚਾਓ ਲਈ ਦੂਜਿਆਂ ਨੂੰ ਸਾੜਨ ਦੇ ਯਤਨ ਹੋ ਰਹੇ ਹਨ ਚਾਹੇ ਸਿਆਸਤ ਹੈ, ਚਾਹੇ ਭਾਈਚਾਰਾ ਹੈ, ਸਭਿਆਚਾਰ ਹੈ, ਚਾਹੇ ਧਰਮ ਹੈ। ਆਖਣ ਨੂੰ ਜੇ ਕੋਈ ਮਰਜੀ ਆਖੀ ਜਾਵੇ, ਆਪਣੀ ਚਮਕ ਨੂੰ ਚਮਕੌਣ ਲਈ ਦੂਜਿਆਂ ਦੇ ਕਾਲਖ ਸੁਟੀ ਜਾਂਦੀ ਹੈ ਕਿਉਂਕਿ ਤਾਰੇ ਰਾਤ ਨੂੰ ਹੀ ਚਮਕ ਸਕਦੇ ਹਨ। ਉਹਨਾਂ ਨੂੰ ਹੱਕ ਹਾਸਲ ਹੈ। ਅੱਜ ਦੇ ਆਗੂ ਜਿਨ੍ਹਾਂ ਨੂੰ ਸਿਵਾਏ ਦੂਜਿਆਂ ਤੇ ਕਾਲਖ ਸੁਟਣ ਬਿਨਾਂ ਹੋਰ ਕੁਝ ਆਉਂਦਾ ਹੀ ਨਹੀਂ ਹੈ।

'ਵਰਿਆਮ' ਰਾਹੀਂ ਪਤਾ ਲਗ ਸਕਿਆ ਹੈ ਕਿ ਮਹੰਤ ਆਤਮਾ ਸਿੰਘ ਜੀ ਸਨਖਤਰਾ ਜਿਹੜੇ ਇਸ ਦੁਨੀਆ 'ਚੋਂ ਹਮੇਸ਼ਾਂ ਲਈ ਉਥੇ ਚਲੇ ਗਏ ਹਨ ਜਿਥੋਂ ਉਹ ਹੁਣ ਵਾਪਸ ਨਹੀਂ ਆਉਣਗੇ। ਮੈਂ ਉਹਨਾਂ ਨੂੰ ਸ੍ਰੀ ਜੀਵਨ ਨਗਰ ਵੀ ਮਿਲਿਆ ਸਾਂ ਅਤੇ ਇੰਗਲੈਂਡ ਹੋਲੇ ਤੇ ਆਇਆਂ ਨਾਲ ਵੀ ਬਹੁਤ ਬਚਨ ਬਿਲਾਸ ਪੰਥਕ ਵਿਚਾਰਾਂ ਸਾਂਝੀਆਂ ਕੀਤੀਆਂ ਸਨ ਉਹਨਾਂ ਦਾ ਗੱਲ ਕਰਨ ਦਾ ਢੰਗ ਬੜਾ ਹੀ ਉਚਾ ਸੁਚਾ, ਮੇਲ-ਮਿਲਾਪ ਵਾਲਾ ਸੀ। ਤੁਸੀਂ ਜੋ ਕੁਝ ਉਹਨਾਂ ਬਾਰੇ ਲਿਖ ਦਿਤਾ ਹੈ —ਮੈਂ ਸਮਝਦਾ ਹਾਂ ਸਮੁੱਚੇ ਮਿੱਤਰਾਂ ਵਲੋਂ ਵੀ ਉਹ ਸ਼ਰਧਾਂਜਲੀਆਂ ਸਨ। ਮੈਂ ਕੇਵਲ ਉਹਨਾਂ ਦੇ ਸਪੁੱਤਰਾਂ ਅਤੇ ਪ੍ਰਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹੋਇਆ ਅਰਦਾਸ ਕਰਦਾ ਹਾਂ ਕਿ ਸਤਿਗੁਰੂ ਜੀ ਆਤਮਾ ਸਿੰਘ ਸਨਖਤਰਾ ਜੀ ਦੀ ਆਤਮਾ ਨੂੰ ਆਪਣੇ ਚਰਨਾਂ 'ਚ ਨਿਵਾਸ ਬਖਸ਼ਣ।

ਹਾਲੇ ਮਨ ਵਿਚ ਕਈ ਗੱਲਾਂ ਸਨਖਤਰਾ ਜੀ ਬਾਰੇ ਯਾਦ ਆ ਰਹੀਆਂ ਸਨ 'ਵਰਿਆਮ' ਨੇ ਸੰਤ ਗਿਆਨ ਸਿੰਘ ਵੀਰੋਕੇ ਬਾਰੇ ਖਬਰ ਦਿਤੀ। ਇਹ ਸੰਤ ਜੀ ਸ੍ਰੀ ਸਤਿਗੁਰੂ ਜੀ ਨਾਲ ਦੌਰੇ ਤੇ ਆਏ, ਦੀਵਾਨ-ਕਥਾ ਸੁਣਿਆ। ਬੜਾ ਹੀ ਅਨੰਦਮਈ ਕੀਰਤਨ ਅਤੇ ਸ਼ਬਦਾਂ ਦੀ ਗੂੰਜ ਹਾਲੇ ਤਕ ਕੰਨਾਂ ਵਿਚ ਸੁਣਾਈ ਦੇ ਰਹੀ ਹੈ। ਇਹੋ ਜਿਹੇ ਮਹਾਂਪੁਰਸ਼ ਬਜ਼ੁਰਗ ਜਥੇਦਾਰ ਨੂੰ ਮੈਂ ਅਪਣੀ ਵਲੋਂ ਸ਼ਰਧਾਂਜਲੀ ਦਿੰਦਾ ਹੋਇਆ ਉਹਨਾਂ ਦੇ ਪ੍ਰਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹਾ ਸਤਿਗੁਰੂ ਜੀ ਅਪਣੇ ਚਰਨਾਂ 'ਚ ਨਿਵਾਸ ਬਖਸ਼ਣ।

ਇਸ ਤਰ੍ਹਾਂ ਹੀ ਹਰਮਨ ਪਿਆਰੇ ਸੁਰਜੀਤ ਖੁਰਸ਼ੀਦੀ ਜੀ ਦੇ ਅਕਾਲ ਚਲਾਣੇ ਤੇ ਉਹਨਾਂ ਦੇ ਪ੍ਰਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹਾਂ। ਸਤਿਗੁਰੂ ਜੀ ਉਹਨਾਂ ਦੇ ਪ੍ਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਇਸ ਮੌਕੇ ਤੇ ਮੈਂ ਅਫਸੋਸ ਬਹੁਤ ਅਫਸੋਸ ਪ੍ਰਵਾਰ ਨਾਲ ਸਾਂਝਾ ਕਰਦਾ ਹਾਂ।

ਪਿਆਰੇ ਮਿੱਤਰ ਦਲੀਪ ਸਿੰਘ ਜੀ 'ਵਰਿਆਮ' ਰਾਹੀਂ ਜਦੋਂ ਖਬਰ ਪੜ੍ਹੀ ਕਿ ਆਪ ਜੀ ਦੀ ਜੀਵਨ ਸਾਥਣ ਆਪਣੀ ਜੀਵਨ ਲੀਲ੍ਹਾ ਸੰਪੂਰਨ ਕਰਕੇ ਸਤਿਗੁਰੂ ਚਰਨਾਂ 'ਚ ਜਾ ਬਿਰਾਜੇ ਹਨ, ਠੀਕ ਹੈ ਆਖਣ ਨੂੰ ਕਿ ਭਾਣਾ ਮੰਨਣ

ਵਿਚ ਹੀ ਸੁਖ ਹੈ, ਪਰ ਬੜੀ ਔਖੀ ਗੱਲ ਹੈ। ਸਾਰੀ ਜ਼ਿੰਦਗੀ ਤੁਸੀਂ ਆਪਣਾ ਕਰੋਬਾਰ ਕਰਦਿਆਂ, ਨਾਮਧਾਰੀ ਪੰਥ ਦੀਆਂ ਬਹੁਤ ਕਠਨ ਡਿਊਟੀਆਂ ਨਿਭਾਈਆਂ ਹਨ ਇਹ ਸਭ ਬੀਬੀ ਰਜਵੰਤ ਕੌਰ ਜੀ ਦੀ ਹੀ ਮਿਹਰਬਾਨੀ ਦਾ ਸਦਕਾ ਹੈ। ਉਹਨਾਂ ਨੇ ਜਿਥੇ ਅਪਣੇ ਸਕੂਲ ਵਿਚ ਪੂਰੇ ਨਿਯਮਾਂ ਨਾਲ ਕੰਮ ਕੀਤਾ ਹੈ ਉਥੇ ਆਪਣੇ ਪ੍ਰਵਾਰ ਨੂੰ ਬੜੇ ਪਿਆਰ ਨਾਲ ਚਾਹਵਾਂ ਨਾਲ ਪਰਵਰਸ਼ ਕਰਦੇ ਰਹੇ ਹਨ। ਹੁਣ ਸਮਾਂ ਮਿਲਣਾ ਸੀ ਜਿਸ ਨਾਲ ਉਹਨਾਂ ਨੂੰ ਬੱਚਿਆਂ ਵਲੋਂ ਸੁਖ ਤੇ ਖੁਸ਼ੀਆਂ ਮਿਲਣੀਆਂ ਸਨ ਅਤੇ ਤੁਹਾਨੂੰ ਵੀ ਇਸ ਉਮਰ ਵਿਚ ਹੀ ਜੀਵਨ ਸਾਥੀ ਦੀ ਲੋੜ ਸੀ, ਪਰ ਕੀਤਾ ਕੀ ਜਾਵੇ ਅਪਣਾ ਕੋਈ ਜ਼ੋਰ ਨਹੀਂ ਚਲਦਾ ਹੈ ਮੈਂ ਆਪ ਜੀ ਨੂੰ ਦੂਰ ਬੈਠਾ ਇਸ ਅਕਿਹ ਅਤੇ ਅਸਿਹ ਸਮੇਂ ਪ੍ਰਵਾਰ ਸਹਿਤ ਪੂਰਨ ਹਮਦਰਦੀ ਪ੍ਰਗਟ ਕਰਦਾ ਹਾਂ ਅਤੇ ਬੜਾ ਹੀ ਅਫ਼ਸੋਸ ਹੈ ਅਪਣੇ ਬੱਚਿਆਂ ਨੂੰ ਹੁਣ ਰਜਵੰਤ ਕੌਰ ਵਾਲਾ ਪਿਆਰ ਵੀ ਤੁਸੀਂ ਹੀ ਦੇਣਾ ਹੈ ਅਖੀਰ ਤੇ ਮੇਰੀ ਅਰਦਾਸ ਹੈ— ਸਤਿਗੁਰੂ ਜੀ ਤੁਹਾਨੂੰ ਬਲ ਬਖਸ਼ਣ ਅਤੇ ਤੰਦਰੁਸਤੀ ਦੇਣ।

ਇਕ ਵਾਰੀ ਫਿਰ ਮੈਂ ਪ੍ਰਵਾਰ ਸਮੇਤ ਆਪ ਨਾਲ ਅਫ਼ਸੋਸ ਬਹੁਤ ਅਫ਼ਸੋਸ ਸ਼ੋਕ ਮਹਾਨ ਸ਼ੋਕ ਪ੍ਰਗਟ ਕਰਦਾ ਹਾਂ।

**—ਖੜਕ ਸਿੰਘ ਭਮਰਾ, ਲੰਡਨ**

—o—

'ਵਰਿਆਮ' ਨਿੱਘਾ ਅਤੇ ਸੁਖਦਾਈ ਚਾਨਣ ਸਰੋਤ ਹੈ। ਇਸ ਦੇ ਨੇੜੇ ਹੋਣ ਦਾ ਅਹਿਸਾਸ ਸਕੂਨ ਦਿੰਦਾ ਹੈ। ਬਾਬਾ (ਕਾਕਾ ਨਹੀਂ, ਇਸੇ ਉਮਰ ਦੇ ਸਾਹਿਬਜ਼ਾਦਿਆਂ ਨੂੰ ਅਸੀਂ 'ਬਾਬੇ' ਕਹਿੰਦੇ ਹਾਂ) ਬਿਸ਼ਨ ਸਿੰਘ ਦੀ ਗਾਥਾ ਤੇ ਮਨਮੋਹਣੀ ਤਸਵੀਰ ਸਾਡੇ ਤਕ ਪਹੁੰਚਾਉਣ ਵਾਸਤੇ ਅਸੀਂ ਕੇਵਲ ਧੰਨਵਾਦ ਹੀ ਕਰ ਸਕਦੇ ਹਾਂ, ਇਸ ਦੀ ਕੀਮਤ ਪਾਉਣ ਵਾਲੇ ਅਸੀਂ ਕੌਣ ਹੁੰਦੇ ਹਾਂ? ਬਹੁਤ ਬਹੁਤ ਧੰਨਵਾਦ। ਦੋ ਗਜ਼ਲਾਂ ਹਾਜ਼ਰ ਨੇ, ਪਸੰਦ ਆਉਣ ਤਾਂ ਵਰਿਆਮ ਵਾਸਤੇ ਸੇਵਾ ਲੈ ਲੈਣੀ।

ਪਿਛਲੇਰੇ ਅੰਕ ਵਿਚ ਤੁਹਾਡੀ ਮੰਡੀ (ਹਿਮਾਚਲ) ਵਾਲੀ ਤਸਵੀਰ ਵੇਖਣ ਦਾ ਮੌਕਾ ਮਿਲਿਆ। ਉਹਨਾਂ ਦਿਨਾਂ ਵਿਚ ਮੈਂ ਮੰਡੀ ਵਿਚ ਹੀ 'ਬਿਆਸ ਸਤਲੁਜ ਲਿੰਕ ਪ੍ਰਾਜੈਕਟ' ਤੇ ਕੰਮ ਕਰਦਾ ਸੀ। ਪੁਰਾਣੀਆਂ ਯਾਦਾਂ ਤਾਜ਼ਾ ਹੋ ਗਈਆਂ। ਸ਼ੁਕਰੀਆ।

**—ਅਮਰਜੀਤ ਸਿੰਘ ਸੰਧੂ**

ਜਦੋਂ ਦਾ ਪਿਛਲੇ ਸਾਲ ਦਾ ਵਰਿਆਮ ਪੜ੍ਹਨਾ ਸ਼ੁਰੂ ਕੀਤਾ ਹੈ, ਪੜ੍ਹ ਕੇ ਬਹੁਤ ਚੰਗਾ ਲਗਦਾ ਹੈ। ਹਰ ਅੰਕ ਮਨ ਨੂੰ ਮੋਹ ਲੈਂਦਾ ਹੈ। ਆਪ ਜੀ ਨੂੰ ਬਹੁਤ ਬਹੁਤ ਵਧਾਈ ਅਤੇ ਧੰਨਵਾਦ।

ਆਪ ਦੇ ਚਰਨਾਂ ਵਿਚ ਇਕ ਬੇਨਤੀ ਹੈ ਕਿ ਸਾਡੇ ਪ੍ਰਦੇਸ ਵਿਚ ਬੈਠਿਆਂ ਦੇ ਬੱਚਿਆਂ ਵਾਸਤੇ ਤੁਸੀਂ ਇਕ ਬਹੁਤ ਵੱਡਾ ਭਲਾ ਕਰ ਸਕਦੇ ਹੋ, ਉਹ ਇਹ ਹੈ ਕਿ ਹਰ ਅੰਕ ਵਿਚ ਇਕ ਦੋ ਸਫੇ ਬਹੁਤ ਸੌਖੀ ਪੰਜਾਬੀ ਵਿਚ ਬੱਚਿਆਂ ਵਾਸਤੇ ਹੋਣ, ਜਿਨ੍ਹਾਂ ਵਿਚ ਗੁਰ-ਸਿੱਖੀ, ਧਾਰਮਿਕ ਤੇ ਹੋਰ ਚੰਗੇ ਕੰਮਾਂ ਦੀ ਜਾਣਕਾਰੀ ਦਿਤੀ ਜਾਵੇ। ਗੂੜ੍ਹੀ ਪੰਜਾਬੀ ਇਥੇ ਦੇ ਬੱਚਿਆਂ ਵਾਸਤੇ ਸਮਝਣੀ ਔਖੀ ਹੈ। ਧੰਨਵਾਦ।

**—ਡਾ. ਹਰੀਚਰਨ ਸਿੰਘ ਰੀਹਲ**

ਫਰਿਮਲੇ, ਸਰੀ (ਯੂ.ਕੇ.)

ਪੁਸਤਕ ਚਰਚਾ

## ਦਸਮ ਗਰੰਥ ਵਿਚ ਕੁੰਡਲਿਨੀ ਤੱਤ

**ਲੇਖਕ—ਅਮਰ ਭਾਰਤੀ**

**ਕੀਮਤ—੧੨੦ ਰੁਪਏ** **ਸਫ਼ੇ—੧੨੦**

**ਪ੍ਰਕਾਸ਼ਕ—ਸ਼ਿਲਾਲੇਖ, ਵਿਸ਼ਵਾਸ ਨਗਰ, ਦਿੱਲੀ—੩੮**

ਅਧਿਆਤਮਿਕ ਚਿੰਨ੍ਹਾਂ ਨਾਲ ਸੰਬੰਧਤ ਅੱਠ ਲੇਖਾਂ ਦਾ ਸੰਗ੍ਰਹਿ, "ਦਸਮ ਗਰੰਥ ਵਿਚ ਕੁੰਡਲਿਨੀ ਤੱਤ" ਅਮਰ ਭਾਰਤੀ ਦੀ ਨਵੇਕਲੇ ਸੁਭਾਅ ਵਾਲੀ ਵਾਰਤਕ ਰਚਨਾ ਹੈ। ਇਸ ਰਚਨਾ ਵਿਚ ਸ੍ਰੀ ਆਦਿ ਗਰੰਥ ਸਾਹਿਬ ਤੇ ਸ੍ਰੀ ਦਸਮ ਗਰੰਥ ਸਾਹਿਬ ਦੀ ਬਾਣੀ ਨੂੰ ਭਾਰਤੀ ਪਰੰਪਰਾਗਤ ਚਿੰਤਨ ਦੇ ਨਜ਼ਰੀਏ ਤੋਂ ਪੇਸ਼ ਕੀਤਾ ਗਿਆ ਹੈ। ਇਸ ਪੁਸਤਕ ਦੇ ਲੇਖਾਂ ਵਿਚ ਗੁਰਬਾਣੀ ਵਿਚ ਆਏ ਸ਼ਬਦਾਂ ਕੁੰਡਲਿਨੀ, ਖੰਡਾ, ਅਜਪਾਜਾਪ, ਸਾਧਨਾ ਖੰਡ, ਦੁਰਗਾ, ਕਾਲੀ ਆਦਿ ਦੀ ਦਾਰਸ਼ਨਿਕ ਵਿਆਖਿਆ ਕੀਤੀ ਗਈ ਹੈ। ਲੇਖਕ ਅਨੁਸਾਰ ਈਰਖਾ-ਦਵੈਤ ਤੇ ਲੜਾਈ-ਝਗੜੇ ਦੀਆਂ ਬਿਰਤੀਆਂ ਜਾਂ ਉੱਤਮ-ਬਿਰਤੀਆਂ ਜਗਤ ਵਿਚ ਮਨੁੱਖ ਦੇ ਨਾਲ ਜਨਮ ਲੈਂਦੀਆਂ ਹਨ। ਸਤੋ, ਰਜੋ ਤੇ ਤਮੋ ਗੁਣ ਵੀ ਮਨੁੱਖ ਦੇ ਸੁਭਾਅ ਨਾਲ ਜੁੜੇ ਰਹਿੰਦੇ ਹਨ ਜਿਸ ਕਰਕੇ ਉਹ ਆਵਾ-ਗਮਨ ਵਿਚ ਪਿਆ ਰਹਿੰਦਾ ਹੈ। ਉਸਦੀ ਅੰਤਹੀਣ ਇੱਛਾ

ਤੁਰੀਆ ਪਦ ਪ੍ਰਾਪਤ ਕਰਨ ਦੀ ਹੈ ਤਾਂ ਕਿ ਉਹ ਉਸ ਅਨੰਦ ਨੂੰ ਹਾਸਲ ਕਰ ਸਕੇ ਜਿਸ ਵਿਚ ਉਹ ਸੰਸਾਰ ਵਿਚ ਆਉਣ ਤੋਂ ਪਹਿਲਾਂ ਸੀ। ਇਸ ਵਾਸਤੇ ਸਾਢੇ ਤਿੰਨ ਕੁੰਡਲ ਮਾਰੀ ਬੈਠੀ ਕੁੰਡਲਿਨੀ ਲਗਾਉਣ ਦੀ ਲੋੜ ਹੈ। ਉਹ ਜਾਗ ਕੇ ਮੂਲਾਧਾਰ ਚੱਕਰ ਦੀ ਪ੍ਰਕਰਮਾ ਕਰਦੀ ਹੋਈ, ਬਿਜਲੀ ਵਾਂਗ ਸੁਖਮਨਾ ਵਿਚ ਪ੍ਰਵੇਸ਼ ਕਰਦੀ ਹੈ। ਏਥੇ ਉਸਦੀ ਉਰਧਗਤੀ ਸ਼ੁਰੂ ਹੁੰਦੀ ਹੈ। ਲੇਖਕ ਅਨੁਸਾਰ ਦਸਮ ਗ੍ਰੰਥ ਵਿਚ ਪਰਾ ਕੁੰਡਲਿਨੀ ਸ਼ਕਤੀ ਬਾਲਾ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਲਿਖੇ ੪੦੫ਵੇਂ ਚਰਿਤਰ ਵਿਚਲੀ ਯੁੱਧ ਕਥਾ ਵਿਚ ਅੰਕਿਤ ਹੈ।

ਖੰਡੇ ਨੂੰ ਮਾਇਆ ਰੂਪੀ ਤਿਕੋਣ ਕਹਿ ਕੇ ਵਿਸਤਾਰ ਦਿੱਤਾ ਗਿਆ ਹੈ ਤੇ ੫੦ ਅੱਖਰਾਂ ਤੋਂ ਬਣੀ ਸਾਰੀ ਸ੍ਰਿਸ਼ਟੀ ਸੰਬੰਧੀ ਵਿਆਖਿਆ ਕੀਤੀ ਹੈ। ਸ਼ਿਵ ਤੇ ਸ਼ਕਤੀ ਦੇ ਦੋ ਤਿਕੋਣਾਂ ਤੋਂ ਬਣੇ ਛਟਕੋਣ ਨੂੰ ਵੀ ਅਰਥ ਦਿੱਤੇ ਗਏ ਹਨ।

ਜਪੁਜੀ ਦੇ ਸਾਧਨਾ ਖੰਡ ਰਾਹੀਂ, ਸਚਖੰਡ ਦੀ ਯਾਤਰਾ ਹੈ। ਜਪੁਜੀ ਦੇ ਪੰਜਾਂ ਖੰਡਾਂ ਵਿਚ ਅਨੰਤ ਅਨੰਤਤਾ ਹੈ। ਇਹ ਮੰਨ ਕੇ ਤੁਰਨਾ ਪੈਂਦਾ ਹੈ ਕਿ ਜੋ ਬ੍ਰਹਿਮੰਡ ਵਿਚ ਹੈ ਉਹ ਸਭ ਮਨੁੱਖੀ ਸਰੀਰਾਂ ਵਿਚ ਸੂਖਮ ਰੂਪ ਵਿਚ ਹੈ। ਲੇਖਕ ਨੇ ਜਪੁਜੀ ਦੇ ਪੰਚਕਾਂ ਨੂੰ ਵਿਸਥਾਰ ਨਾਲ ਸਮਝਾਇਆ ਹੈ ਕਿ ਪੰਚਕ ਵਿਚ ਸਦਾ ਸ਼ਿਵ ਤੱਤ ਹੈ—ਈਸਰ-ਸ਼ਿਵ ਜੀ ਗੋਰਖ-ਵਿਸ਼ਨੂ, ਬਰਮਾ-ਬ੍ਰਹਮਾ ਅਤੇ ਪਾਰਬਤੀ ਮਾਈ-ਮਹਾਮਾਇਆ ਰੂਪ ਸ਼ਿਵ-ਸ਼ਕਤੀ, ਬ੍ਰਹਮ ਪੰਚਮੁਖ ਵੀ ਹੈ। ਪੰਜ ਤੱਤਾਂ ਤੇ ਤਿੰਨ ਗੁਣਾਂ ਦੀ ਚਰਚਾ ਰਾਹੀਂ ਉਹ ਲਿਖਦਾ ਹੈ ਕਿ ਪਹਿਲਾ ਖੰਡ ਤਮੋ ਮੰਡਲ ਹੈ ਬਾਕੀ ਚਾਰ ਖੰਡ ਆਗਿਆ (ਚੱਕਰਾਂ ਵਾਲੀ ਦੇਹੀ ਵਿਚੋਂ ਚਿਤ ਦਾ ਸਥਾਨ) ਚੱਕਰ ਤੋਂ ਉਪਰ ਰਜੋ ਤੇ ਸਤੋ ਮੰਡਲ ਵਿਚ ਹਨ। ਗਿਆਨ ਖੰਡ ਵਿਚ, ਗਿਆਨ ਚੇਤਨਾ ਪ੍ਰਚੰਡ ਹੁੰਦੀ ਹੈ।

ਦੁਰਗਾ ਸਿਰਲੇਖ ਹੇਠਲ ਲੇਖ ਵਿਚ ਭਾਰਤੀ ਜੀ ਨੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ, ਚੰਡੀ ਦੀ ਵਾਰ ਨੂੰ ਬੀਰਰਸੀ ਨਹੀਂ ਸਗੋਂ ਅਧਿਆਤਮਿਕ ਕਾਵਿ ਕਿਹਾ ਹੈ। ਇਹ ਬ੍ਰਹਮ ਵਿਚ ਮਿਲਾਉਣ ਵਾਲੀ ਮੁਕਤੀਦਾਇਕ ਬਾਣੀ ਹੈ। ਬ੍ਰਹਮ ਵਿਚ ਜੀਵ ਕਿਵੇਂ ਮਿਲੇ, ਦੀ ਇਸ ਲੇਖ ਵਿਚ ਚਰਚਾ ਹੈ। 'ਕਾਲੀ' ਲੇਖ ਵਿਚ ਭਾਰਤੀ ਜੀ ਨੇ ਇਸੇ ਨੂੰ ਭੋਗ ਤੇ ਮੋਕਸ਼ ਦੀ ਦਾਤੀ ਕਿਹਾ ਹੈ।

ਉਸ ਤੋਂ ਅਗਲੇ ਲੇਖ ਵਿਚ ਤੁਖਾਰੀ ਬਾਰਾਮਾਂਹ ਦੀ ਵਿਆਖਿਆ ਕਰਦਿਆਂ ਜੀਵ ਦੇ ਸਦਬਸੰਤ ਵਿਚ ਰੰਗਮਾਨਣ ਦੀ ਯਾਤਰਾ ਦੀ ਸਰਸ, ਸਰਲ ਲੜੀ ਜੋੜੀ ਹੈ।

ਆਖਰੀ ਲੇਖ 'ਦਸ ਕਦਮ' ਕਿਸ ਕਿਸ ਦੇ ਨਾਂ ਤੁਰਾਂਗਾ ਰਾਹੀਂ ਲੇਖਕ ਨੇ ਆਪਣੇ ਬੀਤੇ ਜੀਵਨ ਵਿਚ ਮਹੱਤਵਪੂਰਨ ਹਿੱਸਾ ਪਾਉਣ ਵਾਲੀਆਂ ਨਿਰਮਲ ਹਸਤੀਆਂ ਦੇ ਪ੍ਰਭਾਵ ਦਾ ਪ੍ਰਗਟਾਅ ਕੀਤਾ ਹੈ ਪਰ ਜ਼ਿੰਦਗੀ ਦੇ ਅਗਲੇ ਵਰ੍ਹਿਆਂ ਨੂੰ ਲੇਖਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਮਾਨਤ ਸਮਝਦਾ ਹੈ। ਕਿਉਂਕਿ ਉਹਨਾਂ ਨੇ ਹੀ ਮੁੜ ਤੋਂ ਉਸਨੂੰ ਜੀਵਨ ਦਾ ਅਹਿਸਾਸ ਕਰਾਇਆ ਹੈ ਤੇ 'ਅਜੇ ਨਹੀਂ ਜਾਣ ਦੇਣਾ' ਬਚਨ ਕਰਕੇ ਜੀਵਨ ਦਾਨ ਦਿੱਤਾ ਹੈ, ਨਹੀਂ ਤਾਂ ੫-੬ ਦਿਨਾਂ ਤੱਕ ਸੰਗਿਆ ਸ਼ੂਨਯ ਰਹਿ ਕੇ ਉਹ ਬਚ ਨਹੀਂ ਸਨ ਸਕਦੇ।

'ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ' ਪੜ੍ਹ ਕੇ ਪਤਾ ਲਗਾ ਹੈ ਕਿ ਗੁਰਬਾਣੀ ਨੂੰ ਪੜ੍ਹਨ ਤੇ ਸਮਝਣ ਲਈ ਭਾਰਤੀ ਪਰੰਪਰਾ ਦਾ ਸ਼ਾਸਤ੍ਰੀ ਅਧਿਐਨ ਵੀ ਜ਼ਰੂਰੀ ਹੈ। ਚੰਗਾ ਹੁੰਦਾ ਜ ਲੇਖਕ ਆਮ ਪਾਠਕਾਂ ਦੀ ਪਹੁੰਚ ਤੋਂ ਦੂਰ ਪ੍ਰਭਾਸ਼ਿਕ ਸ਼ਬਦਾਂ ਦੀ ਭਰਪੂਰ ਵਿਆਖਿਆ ਕਰ ਦਿੰਦਾ ਨਹੀਂ ਤਾਂ ਸਾਧਾਰਨ ਪਾਠਕ ਤਾਂ ਪ੍ਰਾਣ ਅਪ੍ਰਾਣ, 'ਚਕਰ ਮਾਤ੍ਰਾ ਤੇ ਉਸਦੇ ਟੁੱਟਦੇ ਰੂਪਾਂ, ਸੰਕਲਪ ਵਿਕਲਪ, ਮਹਾਂਕਾਲ, ਵਰਣਮਾਲਾ, ਬਿੰਦੂ, ਚੌਦਾਂ ਨਾੜੀਆਂ, ਚਾਰ ਬਾਣੀਆਂ ਸ਼ਬਦ ਬ੍ਰਹਮ, ਤੁਰੀਆ ਪਦ ਆਦਿ ਨੂੰ ਕਈ ਵਾਰ ਪੜ੍ਹ ਕੇ ਹੀ ਸਮਝ ਸਕੇਗਾ ਪਰ ਜਦ ਸਮਝ ਜਾਵੇਗਾ ਤਾਂ ਉਸਦੀ ਅਵਸਥਾ ਹੋਰ ਦੀ ਹੋਰ ਹੋ ਜਾਵੇਗੀ। ਚਿੰਤਕ, ਸੂਝਵਾਨ ਤੇ ਤਲਬ ਵਾਲਾ ਪਾਠਕ ਇਸ ਦੇ ਬਰੀਕ ਵੇਰਵਿਆਂ ਵਿਚ ਉਤਰਦਾ ਜਾਏਗਾ।

**—ਤਾਰਾ ਸਿੰਘ ਅਨਜਾਣ**

---

## ਅਜੈਪਾਲ ਸਿੰਘ ਦੀ ਦਸਤਾਰਬੰਦੀ

ਕਾਕਾ ਅਜੈਪਾਲ ਸਿੰਘ ਸਪੁੱਤਰ ਸਰਦਾਰ ਬਲਕਾਰ ਸਿੰਘ ਸਰੀ ਵੈਨਕੂਵਰ ਕੈਨੇਡਾ ਦੀ ਦਸਤਾਰਬੰਦੀ ਦੀ ਖੁਸ਼ੀ ਵਿਚ ੫੦੦/- ਰੁਪਏ ਦੀ ਸਹਾਇਤਾ ਸ. ਜਸਵੰਤ ਸਿੰਘ ਘਰਿੰਡਾ ਨਿਵਾਸੀ ਰਾਹੀਂ 'ਵਰਿਆਮ' ਨੂੰ ਪੁੱਜੀ ਹੈ। ਮੁਬਾਰਕਾਂ

Registered No. PB/JL-253 MONTHLY WARIAM
Ladowali Road, Jalandhar-144 001. FEB. 1999
Registered with the Registrar of News papers for India. RNI No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 222543, ਨਿਵਾਸ 56289